ਪ੍ਰਕਾਸ਼ਕ : ਸ੍ਰੀ ਅਜੀਤ ਸੀ. ਪਟੇਲ
ਦਾਦਾ ਭਗਵਾਨ ਵਿਗਿਆਨ ਫਾਊਂਡੇਸ਼ਨ,
1, ਵਰੁਣ ਅਪਾਰਟਮੈਂਟ, 37, ਸ਼੍ਰੀਮਾਲੀ ਸੁਸਾਇਟੀ,
ਨਵਰੰਗਪੁਰਾ, ਪੁਲਿਸ ਸਟੇਸ਼ਨ ਦੇ ਸਾਹਮਣੇ,
ਨਵਰੰਗਪੁਰਾ, ਅਹਿਮਦਾਬਾਦ- 380009,
Gujarat, India
ਫੋਨ : +91 79 3500 2100

Dada Bhagwan Foundation,
5, Mamta Park Society, B\h. Navgujarat College,
Usmanpura, Ahmedabad – 380014, Gujarat, India.
**Email :** info@dadabhagwan.org
**Tel :** + 91 79 3500 2100



ਪਹਿਲਾ ਸੰਸਕਰਣ : **500 ਕਾਪੀਆਂ, ਨਵੰਬਰ 2021**

ਭਾਵ ਮੁੱਲ : **'ਪਰਮ ਵਿਨੈ' ਅਤੇ**
**'ਮੈਂ ਕੁੱਝ ਵੀ ਨਹੀਂ ਜਾਣਦਾ', ਇਹ ਭਾਵ !**

ਦ੍ਰਵ ਮੁੱਲ : 40 ਰੁਪਏ

ਛਾਪਕ : ਅੰਬਾ ਮਲਟੀਪ੍ਰਿੰਟ, B-99, ਇਲੈਕਟ੍ਰੋਨਿਕਸ GIDC
ਕ-6 ਰੋਡ, ਸੈਕਟਰ-25, ਗਾਂਧੀਨਗਰ–382044
Gujarat, India
ਫੋਨ : +91 79 3500 2142

**ISBN** **:** 978-93-91375-11-9

# ਤ੍ਰਿਮੰਤਰ

ਨਮੋ ਵੀਤਰਾਗਾਯ

ਨਮੋ ਅਰਿਹੰਤਾਣਮ

ਨਮੋ ਸਿੱਧਾਣਮ

ਨਮੋ ਆਯਰਿਯਾਣਮ

ਨਮੋ ਉਵਜ਼ਾਯਾਣਮ

ਨਮੋ ਲੋਏ ਸਵ੍ਵ ਸਾਹੂਣਮ

ਐਸੋ ਪੰਚ ਨਮੁਕਾਰੋ ਸਵ੍ਵ ਪਾਵਪਣਾਸਣੋ

ਮੰਗਲਾਣਮ 'ਚ ਸਵ੍ਵੇਸਿਮ

ਪੜ੍ਹਮੰ ਹਵਈ ਮੰਗਲਮ !! (1)

ਓਮ ਨਮੋ ਭਗਵਤੇ ਵਾਸੁਦੇਵਾਯ !! (2)

ਓਮ ਨਮ : ਸ਼ਿਵਾਯ !! (3)

ਜੈ ਸੱਚਿਦਾਨੰਦ

# 'ਦਾਦਾ ਭਗਵਾਨ' ਕੌਣ ?

ਜੂਨ 1958 ਦੀ ਇੱਕ ਸ਼ਾਮ ਦਾ ਕਰੀਬ 6 ਵਜੇ ਦਾ ਸਮਾਂ, ਭੀੜ ਨਾਲ ਭਰਿਆ ਸੂਰਤ ਸ਼ਹਿਰ ਦਾ ਰੇਲਵੇ ਸਟੇਸ਼ਨ, ਪਲੇਟਫਾਰਮ ਨੰ : 3 ਦੀ ਬੈਂਚ 'ਤੇ ਬੈਠੇ ਸ੍ਰੀ ਅੰਬਾਲਾਲ ਮੂਲਜੀ ਭਾਈ ਪਟੇਲ ਰੂਪੀ ਦੇਹਮੰਦਰ ਵਿੱਚ ਕੁਦਰਤੀ ਤੌਰ 'ਤੇ ਅਕ੍ਰਮ ਰੂਪ ਵਿੱਚ, ਕਈ ਜਨਮਾਂ ਤੋਂ ਪ੍ਰਗਟ ਹੋਣ ਲਈ ਵਿਆਕੁਲ 'ਦਾਦਾ ਭਗਵਾਨ' ਪੂਰਨ ਰੂਪ ਵਿੱਚ ਪ੍ਰਗਟ ਹੋਏ ਅਤੇ ਕੁਦਰਤ ਨੇ ਸਿਰਜਿਆ ਅਧਿਆਤਮ ਦਾ ਅਦਭੁਤ ਅਚੰਭਾ। ਇੱਕ ਹੀ ਘੰਟੇ ਵਿੱਚ ਉਹਨਾਂ ਨੂੰ ਵਿਸ਼ਵ ਦਰਸ਼ਨ ਹੋਇਆ। 'ਮੈਂ ਕੌਣ ? ਭਗਵਾਨ ਕੌਣ ? ਜਗਤ ਕੌਣ ਚਲਾਉਂਦਾ ਹੈ ? ਕਰਮ ਕੀ ਹਨ ? ਮੁਕਤੀ ਕੀ ਹੈ ? ਆਦਿ ਜਗਤ ਦੇ ਸਾਰੇ ਅਧਿਆਤਮਿਕ ਪ੍ਰਸ਼ਨਾਂ ਦਾ ਪੂਰਾ ਰਹੱਸ ਪ੍ਰਗਟ ਹੋਇਆ। ਇਸ ਤਰ੍ਹਾਂ ਕੁਦਰਤ ਨੇ ਵਿਸ਼ਵ ਦੇ ਸਾਹਮਣੇ ਇੱਕ ਅਦੁੱਤੀ ਪੂਰਨ ਦਰਸ਼ਨ ਪੇਸ਼ ਕੀਤਾ ਅਤੇ ਉਸ ਦੇ ਮਾਧਿਅਮ ਬਣੇ ਸ੍ਰੀ ਅੰਬਾਲਾਲ ਮੂਲਜੀ ਭਾਈ ਪਟੇਲ, ਗੁਜਰਾਤ ਦੇ ਚਰੋਤਰ ਖੇਤਰ ਦੇ ਭਾਦਰਣ ਪਿੰਡ ਦੇ ਪੱਟੀਦਾਰ, ਕੱਾਂਟਰੈਕਟ ਦਾ ਧੰਦਾ ਕਰਨ ਵਾਲੇ, ਫਿਰ ਵੀ ਪੂਰਨ ਰੂਪ ਵਿੱਚ ਵੀਤਰਾਗ ਪੁਰਖ!

'ਵਪਾਰ ਵਿੱਚ ਧਰਮ ਹੋਣਾ ਚਾਹੀਦਾ ਹੈ, ਧਰਮ ਵਿੱਚ ਵਪਾਰ ਨਹੀਂ", ਇਸ ਸਿਧਾਂਤ ਨਾਲ ਉਹਨਾਂ ਨੇ ਪੂਰਾ ਜੀਵਨ ਬਤੀਤ ਕੀਤਾ। ਜੀਵਨ ਵਿੱਚ ਕਦੇ ਵੀ ਉਹਨਾਂ ਨੇ ਕਿਸੇ ਕੋਲੋਂ ਪੈਸੇ ਨਹੀਂ ਸਨ ਲਏ, ਸਗੋਂ ਆਪਣੀ ਕਮਾਈ ਨਾਲ ਭਗਤਾਂ ਨੂੰ ਯਾਤਰਾ ਕਰਵਾਉਂਦੇ ਸਨ।

ਉਹਨਾਂ ਨੂੰ ਪ੍ਰਾਪਤੀ ਹੋਈ, ਉਸੇ ਤਰ੍ਹਾਂ ਕੇਵਲ ਦੋ ਹੀ ਘੰਟਿਆਂ ਵਿੱਚ ਹੋਰ ਯਾਚਕ ਜਨਾਂ (ਮੁਮੁਕਸ਼ੁ) ਨੂੰ ਵੀ ਉਹ ਆਤਮਗਿਆਨ ਦੀ ਪ੍ਰਾਪਤੀ ਕਰਵਾਉਂਦੇ ਸਨ, ਉਹਨਾਂ ਦੇ ਅਦਭੁਤ ਸਿੱਧ ਹੋਏ ਗਿਆਨ ਪ੍ਰਯੋਗ ਨਾਲ। ਉਸ ਨੂੰ ਅਕ੍ਰਮ ਮਾਰਗ ਕਿਹਾ। ਅਕ੍ਰਮ, ਭਾਵ ਬਿਨਾਂ ਕ੍ਰਮ ਦੇ ਅਤੇ ਕ੍ਰਮ ਭਾਵ ਇੱਕ-ਇੱਕ ਪੌੜੀ, ਕ੍ਰਮ ਅਨੁਸਾਰ ਉੱਪਰ ਚੜ੍ਹਨਾ। ਅਕ੍ਰਮ ਭਾਵ ਲਿਫ਼ਟ ਮਾਰਗ, ਸ਼ਾਰਟ ਕੱਟ।

ਉਹ ਖੁਦ ਹਰ ਇੱਕ ਨੂੰ 'ਦਾਦਾ ਭਗਵਾਨ ਕੌਣ ?' ਦਾ ਰਹੱਸ ਦੱਸਦੇ ਹੋਏ ਕਹਿੰਦੇ ਸਨ ਕਿ "ਇਹ ਜੋ ਤੁਹਾਨੂੰ ਦਿਸਦੇ ਹਨ ਇਹ ਦਾਦਾ ਭਗਵਾਨ ਨਹੀਂ ਹਨ, ਇਹ ਤਾਂ 'ਏ.ਐਮ.ਪਟੇਲ' ਹਨ। ਅਸੀਂ ਗਿਆਨੀ ਪੁਰਖ ਹਾਂ ਅਤੇ ਅੰਦਰ ਜੋ ਪ੍ਰਗਟ ਹੋਏ ਹਨ, ਉਹ 'ਦਾਦਾ ਭਗਵਾਨ' ਹਨ। ਦਾਦਾ ਭਗਵਾਨ ਤਾਂ ਚੌਦਾਂ ਲੋਕਾਂ ਦੇ ਨਾਥ ਹਨ। ਉਹ ਤੁਹਾਡੇ ਵਿੱਚ ਵੀ ਹਨ, ਸਾਰਿਆਂ ਵਿੱਚ ਹਨ। ਤੁਹਾਡੇ ਵਿੱਚ ਅਵਿਅਕਤ, ਅਪ੍ਰਗਟ ਰੂਪ ਵਿੱਚ ਹਨ ਅਤੇ 'ਇੱਥੇ' ਸਾਡੇ ਅੰਦਰ ਸੰਪੂਰਨ ਰੂਪ ਵਿੱਚ ਪ੍ਰਗਟ ਹੋਏ ਹਨ। ਦਾਦਾ ਭਗਵਾਨ ਨੂੰ ਮੈਂ ਵੀ ਨਮਸਕਾਰ ਕਰਦਾ ਹਾਂ।"

# ਆਤਮਗਿਆਨ ਪ੍ਰਾਪਤੀ ਦੀ ਪ੍ਰਤੱਖ ਲਿੰਕ

'ਮੈਂ ਤਾਂ ਕੁੱਝ ਲੋਕਾਂ ਨੂੰ ਆਪਣੇ ਹੱਥੋਂ ਸਿੱਧੀ ਦੇਣ ਵਾਲਾ ਹਾਂ। ਪਿੱਛੇ ਅਨੁਯਾਈ ਚਾਹੀਦੇ ਹਨ ਕਿ ਨਹੀਂ ਚਾਹੀਦੇ? ਪਿੱਛੇ ਲੋਕਾਂ ਨੂੰ ਮਾਰਗ ਤਾਂ ਚਾਹੀਦਾ ਹੈ ਨਾ?'

**–ਦਾਦਾਸ਼੍ਰੀ**

ਪਰਮ ਪੂਜਨੀਕ ਦਾਦਾਸ਼੍ਰੀ ਦੇਸ਼ਾਂ-ਵਿਦੇਸ਼ਾਂ ਵਿੱਚ ਘੁੰਮ ਕੇ ਸਾਧਕਾਂ ਨੂੰ ਸਤਿਸੰਗ ਅਤੇ ਆਤਮਗਿਆਨ ਦੀ ਪ੍ਰਾਪਤੀ ਕਰਵਾਉਂਦੇ ਸਨ। ਆਪ ਨੇ ਆਪਣੇ ਜੀਵਨਕਾਲ ਵਿੱਚ ਹੀ ਡਾ. ਨੀਰੂਬੇਨ ਅਮੀਨ (ਨੀਰੂਮਾਂ) ਨੂੰ ਆਤਮਗਿਆਨ ਪ੍ਰਾਪਤ ਕਰਵਾਉਣ ਦੀ ਸਿੱਧੀ ਦਿੱਤੀ ਸੀ। ਦਾਦਾਸ਼੍ਰੀ ਦੇ ਸਰੀਰ ਛੱਡਣ (ਅਕਾਲ ਚਲਾਣੇ) ਤੋਂ ਬਾਅਦ ਨੀਰੂਮਾਂ ਉਸੇ ਤਰ੍ਹਾਂ ਹੀ ਸਾਧਕਾਂ ਨੂੰ ਸਤਿਸੰਗ ਅਤੇ ਆਤਮਗਿਆਨ ਦੀ ਪ੍ਰਾਪਤੀ, ਨਿਮਿਤ ਭਾਵ ਨਾਲ ਕਰਵਾ ਰਹੇ ਸਨ। ਪੂਜਨੀਕ ਦੀਪਕਭਾਈ ਦੇਸਾਈ ਨੂੰ ਵੀ ਦਾਦਾਸ਼੍ਰੀ ਨੇ ਸਤਿਸੰਗ ਕਰਨ ਦੀ ਸਿੱਧੀ ਦਿੱਤੀ ਸੀ। ਨੀਰੂਮਾਂ ਦੀ ਹਾਜ਼ਰੀ ਵਿੱਚ ਹੀ ਉਹਨਾਂ ਦੇ ਆਸ਼ੀਰਵਾਦ ਨਾਲ ਪੂਜਨੀਕ ਦੀਪਕਭਾਈ ਦੇਸ਼ਾਂ-ਵਿਦੇਸ਼ਾਂ ਵਿੱਚ ਕਈ ਥਾਵਾਂ 'ਤੇ ਜਾ ਕੇ ਸਾਧਕਾਂ ਨੂੰ ਆਤਮਗਿਆਨ ਕਰਵਾ ਰਹੇ ਹਨ, ਜੋ ਨੀਰੂਮਾਂ ਦੇ ਸਰੀਰ ਛੱਡਣ ਤੋਂ ਬਾਅਦ ਅੱਜ ਵੀ ਜਾਰੀ ਹੈ। ਇਸ ਆਤਮਗਿਆਨ ਪ੍ਰਾਪਤੀ ਤੋਂ ਬਾਅਦ ਹਜ਼ਾਰਾਂ ਸਾਧਕ ਸੰਸਾਰ ਵਿੱਚ ਰਹਿੰਦੇ ਹੋਏ ਜ਼ਿੰਮੇਵਾਰੀਆਂ ਨਿਭਾਉਂਦੇ ਹੋਏ ਵੀ ਮੁਕਤ ਰਹਿ ਕੇ ਆਤਮ-ਰਮਣਤਾ ਦਾ ਅਨੁਭਵ ਕਰਦੇ ਹਨ।

ਗ੍ਰੰਥ ਵਿੱਚ ਲਿਖੀ ਬਾਣੀ ਮੋਕਸ਼ ਪ੍ਰਾਪਤ ਕਰਨ ਵਾਲਿਆਂ ਲਈ ਬਹੁਤ ਜ਼ਿਆਦਾ ਉਪਯੋਗੀ ਸਿੱਧ ਹੋਵੇਗੀ, ਪਰ ਮੋਕਸ਼ ਪ੍ਰਾਪਤ ਕਰਨ ਵਾਲਿਆਂ ਲਈ ਆਤਮਗਿਆਨ ਪ੍ਰਾਪਤ ਕਰਨਾ ਜ਼ਰੂਰੀ ਹੈ। ਅਕ੍ਰਮ ਮਾਰਗ ਦੁਆਰਾ ਆਤਮਗਿਆਨ ਦੀ ਪ੍ਰਾਪਤੀ ਦਾ ਰਾਹ ਅੱਜ ਵੀ ਖੁੱਲ੍ਹਾ ਹੈ। ਜਿਵੇਂ ਜਗਦਾ ਹੋਇਆ ਦੀਵਾ ਹੀ ਦੂਜੇ ਦੀਵੇ ਨੂੰ ਜਗਾ ਸਕਦਾ ਹੈ, ਉਸੇ ਤਰ੍ਹਾਂ ਪ੍ਰਤੱਖ ਆਤਮਗਿਆਨੀ ਤੋਂ ਆਤਮਗਿਆਨ ਪ੍ਰਾਪਤ ਕਰਕੇ ਹੀ ਖ਼ੁਦ ਦਾ ਆਤਮਾ ਜਗਾ ਸਕਦਾ ਹੈ।

# ਬੇਨਤੀ

ਪਰਮ ਪੂਜਨੀਕ 'ਦਾਦਾ ਭਗਵਾਨ' ਦੇ ਪ੍ਰਸ਼ਨ-ਉੱਤਰੀ ਸਤਿਸੰਗ ਵਿੱਚ ਪੁੱਛੇ ਗਏ ਪ੍ਰਸ਼ਨਾਂ ਦੇ ਉੱਤਰ ਵਿੱਚ ਉਹਨਾਂ ਦੇ ਸ੍ਰੀਮੁੱਖ ਤੋਂ ਅਧਿਆਤਮ ਅਤੇ ਵਿਹਾਰ ਗਿਆਨ ਸਬੰਧੀ ਜੋ ਬਾਣੀ ਨਿਕਲੀ, ਉਸ ਨੂੰ ਰਿਕਾਰਡ ਕਰਕੇ, ਸੰਕਲਨ ਅਤੇ ਸੰਪਾਦਨ ਕਰਕੇ ਕਿਤਾਬਾਂ ਦੇ ਰੂਪ ਵਿੱਚ ਪ੍ਰਕਾਸ਼ਿਤ ਕੀਤਾ ਜਾਂਦਾ ਹੈ। ਉਸੇ ਸਾਕਸ਼ਾਤ ਸਰਸਵਤੀ ਦਾ ਅਦਭੁਤ ਸੰਕਲਨ ਇਸ ਪੁਸਤਕ ਵਿੱਚ ਹੋਇਆ ਹੈ, ਜੋ ਸਾਡੇ ਸਭ ਦੇ ਲਈ ਵਰਦਾਨ ਰੂਪ ਸਾਬਿਤ ਹੋਵੇਗੀ।

ਪ੍ਰਸਤੁਤ ਅਨੁਵਾਦ ਦੀ ਵਾਕ ਰਚਨਾ ਪੰਜਾਬੀ ਵਿਆਕਰਣ ਦੇ ਮਾਪਦੰਡ 'ਤੇ ਸ਼ਾਇਦ ਪੂਰੀ ਨਾ ਉਤਰੇ, ਪਰੰਤੂ ਪੂਜਨੀਕ ਦਾਦਾਸ੍ਰੀ ਦੀ ਗੁਜਰਾਤੀ ਬਾਣੀ ਦਾ ਅੱਖਰ-ਅੱਖਰ ਪੰਜਾਬੀ ਅਨੁਵਾਦ ਕਰਨ ਦਾ ਯਤਨ ਕੀਤਾ ਗਿਆ ਹੈ, ਤਾਂ ਕਿ ਵਾਚਕ ਨੂੰ ਇਹ ਅਨੁਭਵ ਹੋਵੇ ਕਿ ਦਾਦਾਸ੍ਰੀ ਦੀ ਹੀ ਬਾਣੀ ਸੁਣੀ ਜਾ ਰਹੀ ਹੈ। ਫਿਰ ਵੀ ਦਾਦਾਸ੍ਰੀ ਦੇ ਆਤਮਗਿਆਨ ਦਾ ਸਹੀ ਭਾਵ, ਜਿਵੇਂ ਦਾ ਤਿਵੇਂ ਤਾਂ, ਤੁਹਾਨੂੰ ਗੁਜਰਾਤੀ ਭਾਸ਼ਾ ਵਿੱਚ ਹੀ ਪ੍ਰਾਪਤ ਹੋਵੇਗਾ। ਜਿਨ੍ਹਾਂ ਨੇ ਗਿਆਨ ਦੀ ਗਹਿਰਾਈ ਵਿੱਚ ਜਾਣਾ ਹੋਵੇ, ਗਿਆਨ ਦਾ ਸਹੀ ਮਰਮ ਸਮਝਣਾ ਹੋਵੇ, ਉਹ ਇਸ ਲਈ ਗੁਜਰਾਤੀ ਭਾਸ਼ਾ ਸਿੱਖਣ, ਇਹ ਸਾਡੀ ਬੇਨਤੀ ਹੈ।

ਅਨੁਵਾਦ ਸਬੰਧੀ ਕਮੀਆਂ ਲਈ ਆਪ ਜੀ ਤੋਂ ਮਾਫ਼ੀ ਚਾਹੁੰਦੇ ਹਾਂ।

## ਪਾਠਕਾਂ ਨੂੰ...

- ਇਸ ਪੁਸਤਕ ਵਿੱਚ ਮੁਦ੍ਰਿਤ ਪਾਠ-ਸਮੱਗਰੀ ਹਿੰਦੀ ਪੁਸਤਕ 'ਅਹਿੰਸਾ' ਦਾ ਪੰਜਾਬੀ ਰੂਪਾਂਤਰ ਹੈ।
- ਇਸ ਪੁਸਤਕ ਵਿੱਚ 'ਆਤਮਾ' ਸ਼ਬਦ ਦਾ ਪ੍ਰਯੋਗ ਸੰਸਕ੍ਰਿਤ ਅਤੇ ਗੁਜਰਾਤੀ ਭਾਸ਼ਾ ਦੀ ਤਰ੍ਹਾਂ ਪੁਲਿੰਗ ਵਿੱਚ ਕੀਤਾ ਗਿਆ ਹੈ।
- ਜਿੱਥੇ-ਜਿੱਥੇ 'ਚੰਦੂਲਾਲ' ਨਾਮ ਦਾ ਪ੍ਰਯੋਗ ਕੀਤਾ ਗਿਆ ਹੈ, ਉੱਥੇ-ਉੱਥੇ ਪਾਠਕ ਆਪਣਾ ਨਾਮ ਸਮਝ ਕੇ ਪਠਨ ਕਰਨ।
- ਪੁਸਤਕ ਵਿੱਚ ਜੇ ਕੋਈ ਗੱਲ ਤੁਸੀਂ ਸਮਝ ਨਾ ਸਕੇ ਤਾਂ ਪ੍ਰਤੱਖ ਸਤਿਸੰਗ ਵਿੱਚ ਪਧਾਰ ਕੇ ਸਮਾਧਾਨ ਪ੍ਰਾਪਤ ਕਰਨਾ।
- ਦਾਦਾਸ੍ਰੀ ਦੇ ਸ੍ਰੀਮੁੱਖ ਤੋਂ ਨਿਕਲੇ ਕੁੱਝ ਗੁਜਰਾਤੀ ਸ਼ਬਦ ਉਸੇ ਤਰ੍ਹਾਂ ਰੱਖੇ ਗਏ ਹਨ, ਕਿਉਂਕਿ ਉਹਨਾਂ ਸ਼ਬਦਾਂ ਲਈ ਪੰਜਾਬੀ ਵਿੱਚ ਇਹੋ ਜਿਹਾ ਕੋਈ ਸ਼ਬਦ ਨਹੀਂ ਹੈ, ਜੋ ਉਸ ਦਾ ਪੂਰਨ ਅਰਥ ਦੇ ਸਕੇ ਜਦੋਂ ਕਿ ਉਹਨਾਂ ਸ਼ਬਦਾਂ ਦੇ ਸਮਾਨਾਰਥੀ ਸ਼ਬਦ () ਵਿੱਚ ਅਰਥ ਦੇ ਰੂਪ ਵਿੱਚ ਦਿੱਤੇ ਗਏ ਹਨ।

-ਡਾ. ਨੀਰੂਬੇਨ ਅਮੀਨ

# ਸੰਪਾਦਕੀ

ਹਿੰਸਾ ਦੇ ਸਾਗਰ ਵਿੱਚ ਹਿੰਸਾ ਹੀ ਹੁੰਦੀ ਹੈ, ਪਰ ਹਿੰਸਾ ਦੇ ਸਾਗਰ ਵਿੱਚ ਅਹਿੰਸਾ ਪ੍ਰਾਪਤ ਕਰਨੀ ਹੋਵੇ ਤਾਂ ਪਰਮ ਪੂਜਨੀਕ ਦਾਦਾਸ਼੍ਰੀ ਦੇ ਮੁੱਖ ਤੋਂ ਨਿਕਲੀ ਅਹਿੰਸਾ ਦੀ ਬਾਣੀ ਪੜ੍ਹ ਕੇ, ਮਨਨ ਕਰਕੇ ਫਾਲੋ (follow) ਹੋਵੇ ਤਾਂ ਹੀ ਹੋ ਸਕੇ ਇਸ ਤਰ੍ਹਾਂ ਹੈ। ਬਾਕੀ, ਸਥੂਲ ਅਹਿੰਸਾ ਬਹੁਤ ਗਹਿਰਾਈ ਤੱਕ ਪਾਲਣ ਵਾਲੇ ਬੈਠੇ ਹਨ ਪਰ ਸੂਖ਼ਮ, ਸੂਖ਼ਮਤਰ ਅਤੇ ਸੂਖ਼ਮਤਮ ਅਹਿੰਸਾ ਸਮਝਣੀ ਹੀ ਮੁਸ਼ਕਿਲ ਹੈ। ਤਾਂ ਉਸਦੀ ਪ੍ਰਾਪਤੀ ਦੀ ਗੱਲ ਹੀ ਕਿੱਥੇ ਰਹੀ?

ਸਥੂਲ ਜੀਵਾਂ ਦੀ ਹਿੰਸਾ ਉਸੇ ਤਰ੍ਹਾਂ ਹੀ ਸੂਖ਼ਮ ਅਤਿ ਸੂਖ਼ਮ ਜੀਵਾਂ ਦੀ ਹਿੰਸਾ, ਜਿਵੇਂ ਕਿ ਵਾਯੂਕਾਯ-ਤੇਊਕਾਯ ਆਦਿ ਤੋਂ ਲੈ ਕੇ ਠੇਠ ਭਾਵਹਿੰਸਾ, ਭਾਵਮਰਣ ਤੱਕ ਦੀ ਸੱਚੀ ਸਮਝ ਜੇ ਨਾ ਵਰਤੇ ਤਾਂ ਉਹ ਪਰਿਣਮਿਤ ਨਹੀਂ ਹੁੰਦਾ ਅਤੇ ਮਾਤਰ ਸ਼ਬਦ ਵਿੱਚ ਜਾਂ ਕਿਰਿਆ ਵਿੱਚ ਹੀ ਅਹਿੰਸਾ ਰੁਕ ਜਾਂਦੀ ਹੈ।

ਹਿੰਸਾ ਦੇ ਯਥਾਰਥ ਸਰੂਪ ਦਾ ਦਰਸ਼ਨ ਤਾਂ ਜੋ ਹਿੰਸਾ ਨੂੰ ਸੰਪੂਰਨ ਪਾਰ ਕਰਕੇ ਸੰਪੂਰਨ ਅਹਿੰਸਕ ਪਦ ਵਿੱਚ ਬੈਠੇ ਹਨ, ਉਹ ਹੀ ਕਰ ਅਤੇ ਕਰਵਾ ਸਕਦੇ ਹਨ। 'ਖ਼ੁਦ' 'ਆਤਮਸਰੂਪ' ਵਿੱਚ ਸਥਿਤ ਹੋਣ, ਤਾਂ ਉਹ ਇੱਕ ਹੀ ਇਹੋ ਜਿਹਾ ਸਥਾਨ ਹੈ ਜਿੱਥੇ ਸੰਪੂਰਨ ਅਹਿੰਸਾ ਵਰਤਦੀ ਹੈ! ਅਤੇ ਉੱਥੇ ਤਾਂ ਤੀਰਥੰਕਰਾਂ ਅਤੇ ਗਿਆਨੀਆਂ ਦੀ ਹੀ ਵਰਤਨਾ ਹੈ!!! ਹਿੰਸਾ ਦੇ ਸਾਗਰ ਵਿੱਚ ਸੰਪੂਰਨ ਅਹਿੰਸਕ ਰੂਪ ਵਿੱਚ ਵਰਤਦੇ ਹਨ ਇਹੋ ਜਿਹੇ ਗਿਆਨੀ ਪੁਰਸ਼ ਦੇ ਮਾਧਿਅਮ ਨਾਲ ਪ੍ਰਕਾਸ਼ਮਾਨ ਹੋਏ ਹਿੰਸਾ ਸਬੰਧੀ, ਸਥੂਲਹਿੰਸਾ-ਅਹਿੰਸਾ ਤੋਂ ਲੈ ਕੇ ਸੂਖ਼ਮਤਮ ਹਿੰਸਾ-ਅਹਿੰਸਾ ਤੱਕ ਦਾ ਸਚੋਟ ਦਰਸ਼ਨ ਇੱਥੇ ਸੰਕਲਿਤ ਕਰਕੇ ਇਸ ਅੰਤਰ ਆਸ਼ਯ ਨਾਲ ਪ੍ਰਕਾਸ਼ਿਤ ਕੀਤਾ ਗਿਆ ਹੈ ਕਿ ਜਿਸ ਨਾਲ ਘੋਰ ਹਿੰਸਾ ਵਿੱਚ ਜਕੜੇ ਹੋਏ ਇਸ ਕਾਲ ਦੇ ਮਨੁੱਖਾਂ ਦੀ ਦ੍ਰਿਸ਼ਟੀ ਕੁੱਝ ਬਦਲੇ ਅਤੇ ਇਸ ਭਵ-ਪਰਭਵ ਦਾ ਸਿਹਰਾ ਉਹਨਾਂ ਦੇ ਮਾਧਿਅਮ ਨਾਲ ਸਾਧਿਆ ਜਾ ਸਕੇ।

ਬਾਕੀ ਦ੍ਰਵਯਹਿੰਸਾ ਤੋਂ ਤਾਂ ਕੌਣ ਬਚ ਸਕਦਾ ਹੈ? ਖ਼ੁਦ ਤੀਰਥੰਕਰਾਂ ਨੇ ਵੀ ਨਿਰਵਾਣ ਤੋਂ ਪਹਿਲਾਂ ਆਖ਼ਰੀ ਸਾਹ ਲੈ ਕੇ ਛੱਡਿਆ ਸੀ, ਉਦੋਂ ਕਿੰਨੇ ਹੀ ਵਾਯੂਕਾਯ ਜੀਵ ਮਰ ਗਏ ਸਨ! ਉਸ ਤਰ੍ਹਾਂ ਦੀ ਹਿੰਸਾ ਦਾ ਦੋਸ਼ ਉਹਨਾਂ ਨੂੰ

ਜੇ ਉਦੋਂ ਲੱਗਦਾ ਤਾਂ ਉਹਨਾਂ ਨੂੰ ਉਸ ਪਾਪ ਲਈ ਫਿਰ ਵਾਪਸ ਕਿਸੇ ਦੇ ਇੱਥੇ ਜਨਮ ਲੈਣਾ ਹੀ ਪੈਂਦਾ। ਤਾਂ ਮੋਕਸ਼ ਸੰਭਵ ਹੈ? ਤਾਂ ਉਹਨਾਂ ਦੇ ਕੋਲ ਇਹੋ ਜਿਹੀ ਉਹ ਕਿਹੜੀ ਪ੍ਰਾਪਤੀ ਹੋਵੇਗੀ ਜਿਸ ਦੇ ਅਧਾਰ 'ਤੇ ਉਹ ਸਰਵ ਪਾਪਾਂ ਤੋਂ, ਪੁੰਨਾਂ ਤੋਂ ਅਤੇ ਕਿਰਿਆ ਮਾਤਰ ਤੋਂ ਮੁਕਤ ਰਹੇ ਅਤੇ ਮੋਕਸ਼ ਵਿੱਚ ਗਏ? ਉਹ ਤਮਾਮ ਰਹੱਸ ਪ੍ਰਗਟ ਗਿਆਨੀ ਕਿ ਜਿਹਨਾਂ ਦੇ ਹਿਰਦੇ ਵਿੱਚ ਤੀਰਥੰਕਰਾਂ ਦੇ ਹਿਰਦੇ ਦਾ ਗਿਆਨ ਜਿਸ ਤਰ੍ਹਾਂ ਹੈ ਉਸੇ ਤਰ੍ਹਾਂ ਪ੍ਰਕਾਸ਼ਿਤ ਹੋਇਆ ਹੋਵੇ, ਉਹ ਹੀ ਕਰ ਸਕਦੇ ਹਨ ਅਤੇ ਉਹ ਇੱਥੇ ਜਿਸ ਤਰ੍ਹਾਂ ਹੈ ਉਸੇ ਤਰ੍ਹਾਂ ਪ੍ਰਕਾਸ਼ਿਤ ਹੋ ਰਿਹਾ ਹੈ। ਇਸ ਕਾਲ ਦੇ ਗਿਆਨੀ ਪਰਮ ਪੂਜਨੀਕ ਦਾਦਾਸ਼੍ਰੀ ਦੇ ਸ਼੍ਰੀਮੁੱਖ ਤੋਂ ਨਿਕਲੀ ਬਾਣੀ ਅਹਿੰਸਾ ਦੇ ਗ੍ਰੰਥ ਦੁਆਰਾ ਸੰਕਲਿਤ ਹੋਈ ਹੈ, ਜੋ ਮੋਕਸ਼ ਮਾਰਗ ਦੇ ਚਾਹਵਾਨਾਂ ਨੂੰ ਅਹਿੰਸਾ ਲਈ ਬੇਹੱਦ ਸਰਲ ਗਾਈਡ ਦੇ ਰੂਪ ਵਿੱਚ ਉਪਯੋਗੀ ਹੋਵੇਗੀ।

–ਡਾ. ਨੀਰੂਬੇਨ ਅਮੀਨ ਦੇ ਜੈ ਸੱਚਿਦਾਨੰਦ

# ਅਹਿੰਸਾ

## ਪ੍ਰਯਾਣ, 'ਅਹਿੰਸਾ ਪਰਮੋਧਰਮ' ਵੱਲ

**ਪ੍ਰਸ਼ਨਕਰਤਾ** : 'ਅਹਿੰਸਾ ਦੇ ਮਾਰਗ 'ਤੇ ਧਾਰਮਿਕ-ਅਧਿਆਤਮਿਕ ਉੱਨਤੀ' ਇਸ ਵਿਸ਼ੇ 'ਤੇ ਸਮਝਾਓ।

**ਦਾਦਾਸ਼੍ਰੀ** : ਅਹਿੰਸਾ, ਉਹੀ ਧਰਮ ਹੈ ਅਤੇ ਅਹਿੰਸਾ ਉਹੀ ਅਧਿਆਤਮ ਦੀ ਉੱਨਤੀ ਹੈ। ਪਰ ਅਹਿੰਸਾ ਮਤਲਬ 'ਮਨ-ਵਚਨ-ਕਾਇਆ ਨਾਲ ਕਿਸੇ ਵੀ ਜੀਵ ਨੂੰ ਕਿੰਚਿਤਮਾਤਰ (ਜ਼ਰਾ ਜਿੰਨਾ ਵੀ) ਦੁੱਖ ਨਾ ਹੋਵੇ' ਉਸ ਜਾਣਪਨੇ ਵਿੱਚ ਰਹਿਣਾ ਚਾਹੀਦਾ ਹੈ, ਸ਼ਰਧਾ ਵਿੱਚ ਰਹਿਣਾ ਚਾਹੀਦਾ ਹੈ, ਤਾਂ ਉਹ ਹੋ ਸਕਦਾ ਹੈ।

**ਪ੍ਰਸ਼ਨਕਰਤਾ** : 'ਅਹਿੰਸਾ ਪਰਮੋਧਰਮ' - ਇਹ ਮੰਤਰ ਜੀਵਨ ਵਿੱਚ ਕਿਸ ਤਰ੍ਹਾਂ ਕੰਮ ਆਉਂਦਾ ਹੈ?

**ਦਾਦਾਸ਼੍ਰੀ** : ਉਹ ਤਾਂ ਸਵੇਰੇ ਪਹਿਲਾਂ ਬਾਹਰ ਨਿਕਲਦੇ ਸਮੇਂ 'ਮਨ-ਵਚਨ-ਕਾਇਆ ਨਾਲ ਕਿਸੇ ਵੀ ਜੀਵ ਨੂੰ ਕਿੰਚਿਤਮਾਤਰ (ਜ਼ਰਾ ਜਿੰਨਾ ਵੀ) ਦੁੱਖ ਨਾ ਹੋਵੇ' ਇਸ ਤਰ੍ਹਾਂ ਪੰਜ ਵਾਰ ਭਾਵਨਾ ਕਰਕੇ ਅਤੇ ਫਿਰ ਨਿਕਲਣਾ ਚਾਹੀਦਾ ਹੈ। ਫਿਰ ਕਿਸੇ ਨੂੰ ਦੁੱਖ ਹੋ ਗਿਆ ਹੋਵੇ, ਉਸਨੂੰ ਯਾਦ ਰੱਖ ਕੇ, ਉਸਦਾ ਪਸ਼ਚਾਤਾਪ ਕਰਨਾ ਚਾਹੀਦਾ ਹੈ।

**ਪ੍ਰਸ਼ਨਕਰਤਾ** : ਕਿਸੇ ਨੂੰ ਵੀ ਦੁੱਖ ਨਾ ਦੇਈਏ, ਉਸ ਤਰ੍ਹਾਂ ਦਾ ਜੀਵਨ ਇਸ ਕਾਲ ਵਿੱਚ ਕਿਸ ਤਰ੍ਹਾਂ ਬਤੀਤ ਕੀਤਾ ਜਾ ਸਕਦਾ ਹੈ?

**ਦਾਦਾਸ਼੍ਰੀ** : ਉਸ ਤਰ੍ਹਾਂ ਦਾ ਤੁਹਾਨੂੰ ਭਾਵ ਹੀ ਰੱਖਣਾ ਹੈ ਅਤੇ ਉਸ ਤਰ੍ਹਾਂ ਦਾ ਯਤਨ ਕਰਨਾ ਚਾਹੀਦਾ ਹੈ। ਯਤਨ ਨਾ ਹੋ ਸਕੇ ਉਸਦਾ ਪਸ਼ਚਾਤਾਪ ਕਰਨਾ।

**ਪ੍ਰਸ਼ਨਕਰਤਾ** : ਆਪਣੇ ਆਸਪਾਸ ਸਬੰਧਿਤ ਜੀਵਾਂ ਵਿੱਚੋਂ ਕਿਸੇ ਜੀਵ ਨੂੰ ਦੁੱਖ ਨਾ ਹੋਵੇ, ਕੀ ਉਸ ਤਰ੍ਹਾਂ ਦਾ ਜੀਵਨ ਸੰਭਵ ਹੈ? ਸਾਡੇ ਆਸਪਾਸ ਹਰ ਇੱਕ ਜੀਵ ਨੂੰ ਹਰ ਇੱਕ ਸੰਜੋਗ ਵਿੱਚ ਸੰਤੋਸ਼ ਦਿੱਤਾ ਜਾ ਸਕਦਾ ਹੈ?

**ਦਾਦਾਸ਼੍ਰੀ** : ਜਿਸਨੂੰ ਇਸ ਤਰ੍ਹਾਂ ਦੇਣ ਦੀ ਇੱਛਾ ਹੈ, ਉਹ ਸਭ ਕੁੱਝ ਕਰ ਸਕਦਾ ਹੈ। ਇੱਕ ਜਨਮ ਵਿੱਚ ਸਿੱਧ ਨਹੀਂ ਹੋਵੇਗਾ, ਤਾਂ ਦੋ-ਤਿੰਨ ਜਨਮਾਂ ਵਿੱਚ ਵੀ ਸਿੱਧ ਹੋਵੇਗਾ ਹੀ! ਤੁਹਾਡਾ ਟੀਚਾ ਨਿਸ਼ਚਿਤ ਹੋਣਾ ਚਾਹੀਦਾ ਹੈ, ਲਕਸ਼ ਹੀ ਹੋਣਾ ਚਾਹੀਦਾ ਹੈ, ਤਾਂ ਸਿੱਧ ਹੋਏ ਬਗੈਰ ਰਹਿੰਦਾ ਹੀ ਨਹੀਂ।

# ਟਲੇ ਹਿੰਸਾ, ਅਹਿੰਸਾ ਨਾਲ...

**ਪ੍ਰਸ਼ਨਕਰਤਾ** : ਹਿੰਸਾ ਰੋਕਣ ਦੇ ਲਈ ਕੀ ਕਰਨਾ ਚਾਹੀਦਾ ਹੈ?

**ਦਾਦਾਸ਼੍ਰੀ** : ਨਿਰੰਤਰ ਅਹਿੰਸਕ ਭਾਵ ਪੈਦਾ ਕਰਨੇ ਚਾਹੀਦੇ ਹਨ। ਮੈਨੂੰ ਲੋਕ ਕਹਿੰਦੇ ਹਨ ਕਿ, 'ਹਿੰਸਾ ਅਤੇ ਅਹਿੰਸਾ ਕਦੋਂ ਤੱਕ ਪਾਲਣੀ ਹੈ?' ਮੈਂ ਕਿਹਾ, 'ਹਿੰਸਾ ਅਤੇ ਅਹਿੰਸਾ ਦਾ ਭੇਦ ਮਹਾਵੀਰ ਭਗਵਾਨ ਦੱਸ ਕੇ ਹੀ ਗਏ ਹਨ।' ਉਹ ਜਾਣਦੇ ਸਨ ਕਿ ਬਾਅਦ ਵਿੱਚ ਦੁਸ਼ਮਕਾਲ ਆਉਣ ਵਾਲਾ ਹੈ। ਭਗਵਾਨ ਕੀ ਨਹੀਂ ਜਾਣਦੇ ਸਨ ਕਿ ਹਿੰਸਾ ਕਿਸ ਨੂੰ ਕਹਿਣਾ ਹੈ ਅਤੇ ਅਹਿੰਸਾ ਕਿਸ ਨੂੰ ਕਹਿਣਾ ਹੈ? ਭਗਵਾਨ ਮਹਾਵੀਰ ਕੀ ਕਹਿੰਦੇ ਹਨ ਕਿ ਹਿੰਸਾ ਦੇ ਸਾਹਮਣੇ ਅਹਿੰਸਾ ਰੱਖੋ। ਸਾਹਮਣੇ ਵਾਲਾ ਮਨੁੱਖ ਹਿੰਸਾ ਦਾ ਹਥਿਆਰ ਕੰਮ ਵਿੱਚ ਲਵੇ ਤਾਂ ਸਾਨੂੰ ਅਹਿੰਸਾ ਦਾ ਹਥਿਆਰ ਕੰਮ ਵਿੱਚ ਲੈਣਾ ਚਾਹੀਦਾ ਹੈ, ਤਾਂ ਸੁੱਖ ਆਵੇਗਾ। ਨਹੀਂ ਤਾਂ ਹਿੰਸਾ ਨਾਲ ਹਿੰਸਾ ਕਦੇ ਵੀ ਬੰਦ ਹੋਣ ਵਾਲੀ ਨਹੀਂ ਹੈ। ਅਹਿੰਸਾ ਨਾਲ ਹਿੰਸਾ ਬੰਦ ਹੋਵੇਗੀ।

# ਸਮਝ, ਅਹਿੰਸਾ ਦੀ

**ਪ੍ਰਸ਼ਨਕਰਤਾ** : ਲੋਕ ਹਿੰਸਾ ਵੱਲ ਬਹੁਤ ਜਾ ਰਹੇ ਹਨ, ਤਾਂ ਅਹਿੰਸਾ ਵੱਲ ਮੋੜਨ ਲਈ ਕੀ ਕਰਨਾ ਚਾਹੀਦਾ ਹੈ?

**ਦਾਦਾਸ਼੍ਰੀ** : ਸਾਨੂੰ ਉਹਨਾਂ ਨੂੰ ਸਮਝਾਉਣਾ ਚਾਹੀਦਾ ਹੈ। ਸਮਝਾਈਏ ਤਾਂ ਅਹਿੰਸਾ ਵੱਲ ਮੁੜਨਗੇ ਕਿ 'ਭਾਈ, ਇਸ ਵਿੱਚ, ਇਹਨਾਂ ਜੀਵਾਂ ਵਿੱਚ ਭਗਵਾਨ ਵੱਸਦੇ ਹਨ। ਇਸ ਲਈ ਤੁਸੀਂ ਜੀਵਾਂ ਨੂੰ ਮਾਰੋਗੇ ਤਾਂ ਉਹਨਾਂ ਨੂੰ ਬਹੁਤ ਦੁੱਖ ਹੋਵੇਗਾ, ਉਸਦਾ ਤੁਹਾਨੂੰ ਦੋਸ਼ ਲੱਗੇਗਾ ਅਤੇ ਉਸ ਨਾਲ ਤੁਹਾਨੂੰ ਆਵਰਣ ਆਉਣਗੇ ਅਤੇ ਭਿਅੰਕਰ ਅਧੋਗਤੀ ਵਿੱਚ ਜਾਣਾ ਪਵੇਗਾ।' ਇਸ ਤਰ੍ਹਾਂ ਸਮਝਾਈਏ ਤਾਂ ਢੰਗ ਨਾਲ ਚੱਲਣਗੇ। ਜੀਵ ਹਿੰਸਾ ਨਾਲ ਤਾਂ ਬੁੱਧੀ ਵੀ ਵਿਗੜ ਜਾਂਦੀ ਹੈ। ਇਸ ਤਰ੍ਹਾਂ ਕਿਸੇ ਨੂੰ ਸਮਝਾਉਂਦੇ ਹੋ?

**ਪ੍ਰਸ਼ਨਕਰਤਾ** : ਪਰ ਅਹਿੰਸਾ ਪਾਲਣ ਦੇ ਪ੍ਰਤੀ ਆਪਣੀ ਪੱਕੀ ਭਾਵਨਾ ਹੋਵੇ, ਪਰ ਕੁੱਝ ਵਿਅਕਤੀ ਉਸ ਵਿੱਚ ਬਿਲਕੁੱਲ ਨਾ ਮੰਨਦੇ ਹੋਣ ਤਾਂ ਕੀ ਕਰਨਾ ਚਾਹੀਦਾ ਹੈ?

**ਦਾਦਾਸ਼੍ਰੀ** : ਆਪਣੀ ਅਹਿੰਸਾ ਪਾਲਣ ਦੀ ਭਾਵਨਾ ਪੱਕੀ ਹੋਵੇ ਤਾਂ ਸਾਨੂੰ ਅਹਿੰਸਾ ਪਾਲਣੀ ਚਾਹੀਦੀ ਹੈ। ਫਿਰ ਵੀ ਕੋਈ ਵਿਅਕਤੀ ਨਾ ਮੰਨਦਾ ਹੋਵੇ ਤਾਂ ਉਸਨੂੰ ਆਰਾਮ ਨਾਲ ਸਮਝਾਉਣਾ ਚਾਹੀਦਾ ਹੈ। ਉਹ ਵੀ ਹੌਲੀ-ਹੌਲੀ ਸਮਝਾਓ, ਜਿਸ ਨਾਲ ਉਹ ਮੰਨਣ ਲੱਗੇ। ਆਪਣਾ ਯਤਨ ਹੋਵੇਗਾ ਤਾਂ ਇੱਕ ਦਿਨ ਹੋ ਜਾਵੇਗਾ।

**ਪ੍ਰਸ਼ਨਕਰਤਾ** : ਹਿੰਸਾ ਰੋਕਣ ਦੇ ਯਤਨਾਂ ਵਿੱਚ ਨਿਮਿਤ ਬਣਨ ਲਈ ਤੁਸੀਂ ਪਹਿਲਾਂ ਸਮਝਾਇਆ ਸੀ। ਜੋ ਅਹਿੰਸਾ ਦੇ ਅਚਾਰ ਨੂੰ ਨਾ ਮੰਨਦਾ ਹੋਵੇ ਤਾਂ ਉਸਨੂੰ? ਪਿਆਰ ਨਾਲ ਸਮਝਾ ਕੇ ਗੱਲ ਕਰਨੀ ਚਾਹੀਦੀ ਹੈ। ਪਰ ਪਿਆਰ ਨਾਲ ਸਮਝਾਉਣ ਦੇ ਬਾਵਜੂਦ ਵੀ ਨਾ ਮੰਨੇ ਤਾਂ ਕੀ ਕਰਨਾ ਚਾਹੀਦਾ ਹੈ? ਹਿੰਸਾ ਚੱਲਣ ਦੇਣੀ ਜਾਂ ਤਾਕਤ ਦੁਆਰਾ ਰੋਕਣ ਦਾ ਯਤਨ ਕਰਨਾ ਯੋਗ ਮੰਨਿਆ ਜਾਵੇਗਾ?

**ਦਾਦਾਸ਼੍ਰੀ** : ਸਾਨੂੰ ਭਗਵਾਨ ਦੀ ਭਗਤੀ ਇਸ ਤਰ੍ਹਾਂ ਕਰਨੀ ਚਾਹੀਦੀ ਹੈ, ਜਿਸ ਭਗਵਾਨ ਨੂੰ ਤੁਸੀਂ ਮੰਨਦੇ ਹੋ ਉਹਨਾਂ ਦੀ, ਕਿ 'ਹੇ ਭਗਵਾਨ, ਹਰ ਇੱਕ ਨੂੰ ਹਿੰਸਾ ਰਹਿਤ ਬਣਾਓ।' ਇਸ ਤਰ੍ਹਾਂ ਤੁਸੀਂ ਭਾਵਨਾ ਕਰਨਾ।

# ਖਟਮਲ, ਇੱਕ ਸਮੱਸਿਆ (?)

**ਪ੍ਰਸ਼ਨਕਰਤਾ** : ਘਰ ਵਿੱਚ ਖਟਮਲ ਬਹੁਤ ਵੱਧ ਗਏ ਹੋਣ ਤਾਂ ਕੀ ਕਰੀਏ?

**ਦਾਦਾਸ਼੍ਰੀ** : ਇੱਕ ਵਾਰੀ ਮੇਰੇ ਘਰ ਵਿੱਚ ਖਟਮਲ ਵੱਧ ਗਏ ਸਨ ਨਾ! ਬਹੁਤ ਸਾਲ ਪਹਿਲਾਂ ਦੀ ਗੱਲ ਹੈ। ਉਹ ਸਭ ਇੱਥੇ ਗਰਦਨ 'ਤੇ ਕੱਟਦੇ ਸਨ ਨਾ, ਤਾਂ ਮੈਂ ਇੱਥੇ ਪੈਰ 'ਤੇ ਰੱਖ ਦਿੰਦਾ ਸੀ। ਇੱਥੇ ਗਲ਼ੇ 'ਤੇ ਹੀ ਬਸ ਸਹਿਣ ਨਹੀਂ ਹੁੰਦਾ ਸੀ, ਇਸ ਲਈ ਇੱਥੇ ਗਲ਼ੇ 'ਤੇ ਕੱਟਣ ਤਾਂ ਪੈਰ 'ਤੇ ਰੱਖ ਦਿੰਦਾ ਸੀ। ਕਿਉਂਕਿ ਆਪਣੇ ਹੋਟਲ ਵਿੱਚ ਆਇਆ ਅਤੇ ਕੋਈ ਭੁੱਖਾ ਜਾਵੇ, ਉਹ ਫਜ਼ੂਲ ਕਹਾਵੇਗਾ ਨਾ?! ਉਹ ਆਪਣੇ ਇੱਥੇ ਭੋਜਨ ਕਰਕੇ ਜਾਵੇ ਤਾਂ ਚੰਗਾ ਹੈ ਨਾ! ਪਰ ਤੁਹਾਨੂੰ ਇੰਨੀ ਜ਼ਿਆਦਾ ਸ਼ਕਤੀ ਨਹੀਂ ਆਵੇਗੀ। ਇਸ ਲਈ ਤੁਹਾਨੂੰ ਉਸ ਤਰ੍ਹਾਂ ਨਹੀਂ ਕਹਿੰਦਾ। ਤੁਹਾਨੂੰ ਤਾਂ ਖਟਮਲ ਫੜ ਕੇ ਬਾਹਰ ਛੱਡ ਆਉਣਾ ਹੈ। ਤਾਂ ਕਿ ਤੁਹਾਨੂੰ ਮਨ ਵਿੱਚ ਸੰਤੋਸ਼ ਹੋਵੇ ਕਿ ਇਹ ਖਟਮਲ ਬਾਹਰ ਗਿਆ।

ਹੁਣ ਨਿਯਮ ਇਹੋ ਜਿਹਾ ਹੈ ਕਿ ਤੁਸੀਂ ਲੱਖ ਖਟਮਲ ਬਾਹਰ ਛੱਡ ਕੇ ਆਓ ਨਾ, ਪਰ ਅੱਜ ਰਾਤ ਨੂੰ ਸੱਤ ਕੱਟਣ ਵਾਲੇ ਹੋਣ ਤਾਂ ਸੱਤ ਕੱਟੇ ਬਿਨਾਂ ਰਹਿਣ ਵਾਲੇ ਨਹੀਂ ਹਨ। ਤੁਸੀਂ ਮਾਰ ਦੇਵੋਗੇ ਤਾਂ ਵੀ ਸੱਤ ਕੱਟਣਗੇ, ਘਰ ਤੋਂ ਬਾਹਰ ਛੱਡ ਆਓਗੇ ਤਾਂ ਵੀ ਸੱਤ ਕੱਟਣਗੇ, ਦੂਰ ਛੱਡ ਆਓਗੇ ਤਾਂ ਵੀ ਸੱਤ ਕੱਟਣਗੇ ਅਤੇ ਕੁੱਝ ਨਹੀਂ ਕਰੋਗੇ ਤਾਂ ਵੀ ਸੱਤ ਕੱਟਣਗੇ।

ਉਹ ਖਟਮਲ ਕੀ ਕਹਿੰਦਾ ਹੈ? 'ਜੇ ਤੂੰ ਕੁਲੀਨ (ਵੱਡੇ ਦਿਲ ਵਾਲਾ) ਹੈਂ ਤਾਂ ਸਾਨੂੰ ਸਾਡੀ ਖੁਰਾਕ ਲੈਣ ਦੇ ਅਤੇ ਕੁਲੀਨ ਨਹੀਂ ਹੈਂ ਤਾਂ ਅਸੀਂ ਇਸ ਤਰ੍ਹਾਂ ਹੀ ਖਾ ਕੇ ਜਾਵਾਂਗੇ, ਪਰ ਤੁਸੀਂ ਸੌਂ ਜਾਓਗੇ ਉਦੋਂ। ਇਸ ਲਈ ਤੂੰ ਪਹਿਲਾਂ ਤੋਂ ਹੀ ਕੁਲੀਨਤਾ (ਵੱਡਾ ਦਿਲ) ਰੱਖ ਨਾ!' ਇਸ ਲਈ ਮੈਂ ਕੁਲੀਨ ਬਣ ਗਿਆ ਸੀ। ਪੂਰੇ ਸਰੀਰ 'ਤੇ ਕੱਟਦੇ ਹੋਣ ਨਾ, ਤਾਂ ਕੱਟਣ ਦਿੰਦਾ ਸੀ। ਖਟਮਲ ਮੇਰੇ ਹੱਥ ਦੀ ਪਕੜ ਵਿੱਚ ਵੀ ਆ ਜਾਂਦੇ ਸਨ। ਪਰ ਉਸਨੂੰ ਮੈਂ ਇੱਥੇ ਪੈਰ 'ਤੇ ਵਾਪਸ ਰੱਖ ਦਿੰਦਾ ਸੀ। ਨਹੀਂ ਤਾਂ ਫਿਰ ਵੀ ਨੀਂਦ ਵਿੱਚ ਤਾਂ ਪੂਰਾ ਭੋਜਨ ਕਰ ਹੀ ਜਾਂਦਾ ਹੈ ਨਾ! ਅਤੇ ਉਹ ਖਟਮਲ ਨਾਲ ਲੈ ਜਾਣ ਦੇ ਲਈ ਦੂਸਰਾ ਭਾਂਡਾ ਨਹੀਂ ਲਿਆਇਆ। ਆਪਣੇ ਖੁਦ ਦੇ ਲਾਇਕ ਹੀ ਖਾ ਕੇ ਵਾਪਸ ਘਰ ਚਲਾ ਜਾਂਦਾ ਹੈ ਅਤੇ ਫਿਰ ਇਸ ਤਰ੍ਹਾਂ ਵੀ ਨਹੀਂ ਕਿ ਆਰਾਮ ਨਾਲ ਦਸ-ਪੰਦਰਾਂ ਦਿਨ ਦਾ ਇੱਕੋ ਵਾਰ ਖਾ ਲਵੇ! ਇਸ ਲਈ ਉਸਨੂੰ ਭੁੱਖਾ ਕਿਸ ਤਰ੍ਹਾਂ ਕੱਢਿਆ ਜਾਵੇ?! ਹੈਂ ! ਕਿੰਨੇ ਖਾ ਕੇ ਜਾਂਦੇ ਹਨ, ਆਰਾਮ ਨਾਲ! ਉਦੋਂ ਰਾਤ ਨੂੰ ਸਾਨੂੰ ਆਨੰਦ ਹੁੰਦਾ ਸੀ ਕਿ ਇੰਨੇ ਸਾਰੇ ਭੋਜਨ ਕਰ ਗਏ, ਦੋ ਵਿਅਕਤੀਆਂ ਨੂੰ ਭੋਜਨ ਕਰਾਉਣ ਦੀ ਸ਼ਕਤੀ ਨਹੀਂ ਅਤੇ ਇਹ ਤਾਂ ਇੰਨੇ ਸਾਰਿਆਂ ਨੂੰ ਭੋਜਨ ਕਰਵਾਇਆ!!

## ਖਟਮਲਮਾਰ, ਤੁਸੀਂ ਖਟਮਲ ਮੇਕਰ ਹੋ?

**ਪ੍ਰਸ਼ਨਕਰਤਾ** : ਪਰ ਘਰ ਵਿੱਚ ਖਟਮਲ-ਮੱਛਰ-ਕਾਕਰੋਚ ਪਰੇਸ਼ਾਨ ਕਰਨ ਤਾਂ ਸਾਨੂੰ ਕੋਈ ਕਦਮ ਚੁੱਕਣਾ ਚਾਹੀਦਾ ਹੈ?

**ਦਾਦਾਸ਼੍ਰੀ** : ਖਟਮਲ-ਮੱਛਰ-ਕਾਕਰੋਚ ਨਾ ਹੋਣ, ਉਸਦੇ ਲਈ ਸਾਨੂੰ ਪੋਚਾ ਵਗੈਰਾ ਉਹ ਸਭ ਕਰਨਾ ਚਾਹੀਦਾ ਹੈ, ਸਫ਼ਾਈ ਰੱਖਣੀ ਚਾਹੀਦੀ ਹੈ। ਕਾਕਰੋਚ ਜੇ ਹੋ ਗਏ ਹੋਣ, ਉਹਨਾਂ ਨੂੰ ਫੜ ਕੇ ਸਾਨੂੰ ਬਾਹਰ ਕਿਸੇ ਜਗ੍ਹਾ 'ਤੇ, ਬਹੁਤ ਦੂਰ, ਪਿੰਡ ਤੋਂ ਬਾਹਰ ਦੂਰ ਜਾ ਕੇ ਛੱਡ ਆਉਣਾ ਚਾਹੀਦਾ ਹੈ। ਪਰ ਉਹਨਾਂ ਨੂੰ ਮਾਰਨਾ ਤਾਂ ਨਹੀਂ ਚਾਹੀਦਾ।

ਬਹੁਤ ਵੱਡਾ ਕਲੈਕਟਰ ਵਰਗਾ ਇੱਕ ਆਦਮੀ ਸੀ। ਆਪਣੇ ਘਰ ਉਹਨਾਂ ਨੇ ਮੈਨੂੰ ਬੁਲਾਇਆ ਸੀ। ਮੈਨੂੰ ਕਹਿੰਦੇ ਹਨ, 'ਖਟਮਲ ਤਾਂ ਮਾਰ ਦੇਣੇ ਚਾਹੀਦੇ ਹਨ।' ਮੈਂ ਕਿਹਾ, 'ਕਿੱਥੇ ਲਿਖਿਆ ਹੈ ਇੰਝ?' ਤਾਂ ਉਹ ਕਹਿੰਦੇ ਹਨ, 'ਪਰ ਉਹ ਤਾਂ ਸਾਨੂੰ ਕੱਟਦੇ ਹਨ ਅਤੇ ਸਾਡਾ ਖ਼ੂਨ ਚੂਸ ਜਾਂਦੇ ਹਨ।' ਮੈਂ ਕਿਹਾ ਕਿ, "ਤੁਹਾਨੂੰ ਮਾਰਨ ਦਾ ਅਧਿਕਾਰ ਕਿੰਨਾ ਹੈ, ਉਹ ਤੁਹਾਨੂੰ ਨਿਯਮਪੂਰਵਕ ਸਮਝਾਉਂਦਾ ਹਾਂ। ਫਿਰ ਮਾਰੋ ਜਾਂ ਨਾ ਮਾਰੋ, ਉਸ ਵਿੱਚ ਮੈਂ ਤੁਹਾਨੂੰ ਕੁੱਝ ਨਹੀਂ ਕਹਿੰਦਾ। ਇਸ ਜਗਤ ਵਿੱਚ ਕੋਈ ਵੀ ਆਦਮੀ ਇੱਕ ਖਟਮਲ ਖ਼ੁਦ ਬਣਾ ਦੇਵੇ ਤਾਂ ਫਿਰ ਮਾਰਨਾ। ਜੋ ਤੁਸੀਂ 'ਕ੍ਰਿਏਟ' ਕਰ ਸਕਦੇ ਹੋ, ਉਸਦਾ ਤੁਸੀਂ ਨਾਸ਼ ਕਰ ਸਕਦੇ ਹੋ। ਤੁਸੀਂ 'ਕ੍ਰਿਏਟ' ਨਹੀਂ ਕਰਦੇ, ਉਸਦਾ ਨਾਸ਼ ਤੁਸੀਂ ਨਹੀਂ ਕਰ ਸਕਦੇ।"

ਇਸ ਲਈ ਜੋ ਜੀਵ ਤੁਸੀਂ ਬਣਾ ਸਕਦੇ ਹੋ, ਉਸਨੂੰ ਮਾਰਨ ਦਾ ਅਧਿਕਾਰ ਹੈ। ਤੁਸੀਂ ਜੇ ਬਣਾ ਨਹੀਂ ਸਕਦੇ ਹੋ, ਜੇ ਤੁਸੀਂ 'ਕ੍ਰਿਏਟ' ਨਹੀਂ ਕਰ ਸਕਦੇ ਹੋ ਤਾਂ ਮਾਰਨ ਦਾ ਤੁਹਾਨੂੰ ਅਧਿਕਾਰ ਨਹੀਂ ਹੈ। ਇਹ ਕੁਰਸੀ ਤੁਸੀਂ ਬਣਾਉਂਦੇ ਹੋ ਉਸ ਕੁਰਸੀ ਨੂੰ ਤੁਸੀਂ ਤੋੜ ਸਕਦੇ ਹੋ, ਕੱਪ-ਪਲੇਟ ਬਣਾਓ ਤਾਂ ਤੋੜ ਸਕਦੇ ਹੋ, ਪਰ ਜੋ ਬਣਾਇਆ ਨਹੀਂ ਜਾ ਸਕਦਾ, ਉਹਨਾਂ ਨੂੰ ਮਾਰਨ ਦਾ ਤੁਹਾਨੂੰ ਅਧਿਕਾਰ ਨਹੀਂ ਹੈ।

**ਪ੍ਰਸ਼ਨਕਰਤਾ** : ਤਾਂ ਉਹ ਕੱਟਣ ਦੇ ਲਈ ਕਿਉਂ ਆਉਂਦੇ ਹਨ?

**ਦਾਦਾਸ਼੍ਰੀ** : ਹਿਸਾਬ ਹੈ ਤੁਹਾਡਾ ਇਸ ਲਈ ਆਉਂਦੇ ਹਨ ਅਤੇ ਇਹ ਦੇਹ ਕੋਈ ਤੁਹਾਡੀ ਨਹੀਂ ਹੈ, ਤੁਹਾਡੀ ਮਾਲਕੀ ਦੀ ਨਹੀਂ ਹੈ। ਇਹ ਸਾਰਾ ਮਾਲ ਤੁਸੀਂ ਚੋਰੀ ਕਰਕੇ ਲਿਆਏ ਹੋ, ਇਸ ਲਈ ਉਸ ਵਿੱਚੋਂ ਉਹ ਖਟਮਲ ਤੁਹਾਡੇ ਕੋਲੋਂ ਚੋਰੀ ਕਰਕੇ ਲੈ ਜਾਂਦੇ ਹਨ। ਉਹ ਸਾਰੇ ਹਿਸਾਬ ਪੂਰੇ ਹੋ ਰਹੇ ਹਨ। ਇਸ ਲਈ ਹੁਣ ਮਾਰਨਾ-ਕਰਨਾ ਨਹੀਂ।

## ਭਗਵਾਨ ਦੇ ਬਾਗ ਨੂੰ ਨਹੀਂ ਲੁੱਟੀਦਾ

ਇਸ ਤਰ੍ਹਾਂ ਹੈ, ਇੱਥੇ ਬਗੀਚਾ ਹੋਵੇ ਅਤੇ ਬਗੀਚੇ ਦੇ ਬਾਹਰ ਅਹਾਤਾ ਹੋਵੇ ਅਤੇ ਅਹਾਤੇ ਦੇ ਬਾਹਰ ਤੋਰੀ-ਘੀਆ, ਉਹ ਸਭ ਲਟਕ ਰਹੇ ਹੋਣ, ਉਸਦੇ ਮੂਲ ਮਾਲਕ ਦੀ ਸਪੇਸ ਤੋਂ ਬਾਹਰ ਲਟਕ ਰਹੇ ਹੋਣ, ਫਿਰ ਵੀ ਲੋਕ ਕੀ ਕਹਿੰਦੇ ਹਨ? 'ਓਏ, ਇਹ ਤਾਂ ਉਸ ਸਲਿਆ ਦਾ ਬਾਗ ਹੈ, ਤੋੜਨਾ ਨਹੀਂ। ਨਹੀਂ ਤਾਂ ਮੀਆਂ

ਭਾਈ ਮਾਰ-ਮਾਰ ਕੇ ਤੇਲ ਕੱਢ ਦੇਵੇਗਾ।' ਅਤੇ ਜੇ ਕਿਤੇ ਆਪਣੇ ਲੋਕਾਂ ਦਾ ਹੋਵੇ ਤਾਂ ਲੋਕ ਤੋੜ ਲੈਂਦੇ ਹਨ। ਕਿਉਂਕਿ ਉਹ ਸਮਝਦੇ ਹਨ ਕਿ ਇਹ ਬਾਗ ਤਾਂ ਅਹਿੰਸਕ ਭਾਵ ਵਾਲੇ ਦਾ ਹੈ। ਉਹ ਤਾਂ ਜਾਣ ਦੇਣਗੇ। ਲੈੱਟ ਗੋ ਕਰਨਗੇ। ਅਤੇ ਸਲਿਆ ਤਾਂ ਚੰਗੀ ਤਰ੍ਹਾਂ ਮਾਰ ਮਾਰੇਗਾ। ਇਸ ਲਈ ਸਲਿਆ ਦੇ ਬਾਗ ਵਿੱਚੋਂ ਇੱਕ ਤੋਰੀ ਜਾਂ ਘੀਆ ਨਹੀਂ ਲਿਆ ਜਾ ਸਕਦਾ, ਤਾਂ ਇਹ ਭਗਵਾਨ ਦੇ ਬਾਗ ਵਿੱਚੋਂ ਖਟਮਲ ਕਿਸ ਲਈ ਮਾਰਦੇ ਹੋ? ਭਗਵਾਨ ਦਾ ਬਾਗ ਤੁਸੀਂ ਲੁੱਟਦੇ ਹੋ?!! ਤੁਹਾਨੂੰ ਸਮਝ ਵਿੱਚ ਆਇਆ? ਇਸ ਲਈ ਇੱਕ ਵੀ ਜੀਵ ਨੂੰ ਨਹੀਂ ਮਾਰ ਸਕਦੇ।

## ਤਪ - ਪ੍ਰਾਪਤ ਤਪ...

**ਪ੍ਰਸ਼ਨਕਰਤਾ** : ਪਰੰਤੂ ਖਟਮਲ ਕੱਟਣ ਉਸਦਾ ਕੀ?

**ਦਾਦਾਸ਼੍ਰੀ** : ਪਰ ਉਸਦੀ ਖੁਰਾਕ ਹੀ ਖ਼ੂਨ ਹੈ। ਉਸਨੂੰ ਜੇ ਅਸੀਂ ਖਿਚੜੀ ਦੇਈਏ ਤਾਂ ਖਾਵੇਗਾ? ਉਸਨੂੰ ਬਹੁਤ ਘਿਓ ਪਾ ਕੇ ਖਿਚੜੀ ਦੇਈਏ ਤਾਂ ਵੀ ਖਾਵੇਗਾ? ਨਹੀਂ। ਉਸਦੀ ਖੁਰਾਕ ਹੀ 'ਬਲੱਡ' ਹੈ।

**ਪ੍ਰਸ਼ਨਕਰਤਾ** : ਪਰ ਉਸਨੂੰ ਕੱਟਣ ਦੇਣਾ ਉਹ ਵਿਆਜਬੀ ਨਹੀਂ ਹੈ ਨਾ?!

**ਦਾਦਾਸ਼੍ਰੀ** : ਪਰ ਉਪਵਾਸ ਕਰਕੇ ਅੰਦਰ ਅੱਗ ਲੱਗਦੀ ਹੈ ਉਹ ਚਲਾ ਲੈਣਾ?! ਤਾਂ ਇਹ ਤਪ ਕਰੋ ਨਾ!! ਇਹ ਤਪ ਤਾ ਪ੍ਰਤੱਖ ਮੋਕਸ਼ ਦਾ ਕਾਰਣ ਹੈ। ਖੁਦ ਖੜ੍ਹੇ ਕੀਤੇ ਹੋਏ ਤਪ ਕਿਸ ਲਈ ਕਰਦੇ ਹੋ?! ਆ ਗਏ ਹਨ ਉਹ ਤਪ ਕਰੋ ਨਾ! ਉਹ ਆਏ ਹੋਏ ਤਪ, ਉਹ ਪ੍ਰਤੱਖ ਮੋਕਸ਼ ਦਾ ਕਾਰਣ ਹਨ ਅਤੇ ਖੜ੍ਹੇ ਕੀਤੇ ਹੋਏ ਤਪ, ਉਹ ਸੰਸਾਰ ਦਾ ਕਾਰਣ ਹਨ।

**ਪ੍ਰਸ਼ਨਕਰਤਾ** : ਹਾਂ, ਬਹੁਤ ਮਜ਼ੇਦਾਰ ਗੱਲ ਕਹੀ। ਉਹ ਬਹੁਤ ਖਿੱਚਤਾਣ ਕਰਕੇ ਤਪ ਕਰਦੇ ਹਨ, ਉਸ ਨਾਲੋਂ ਤਾਂ ਇਹ ਜੋ ਆ ਪਵੇ, ਉਹ ਤਪ ਹੋਣ ਦਿਓ।

**ਦਾਦਾਸ਼੍ਰੀ** : ਹਾਂ, ਉਹ ਤਾਂ ਅਸੀਂ ਖਿੱਚ ਕੇ ਲਿਆਉਂਦੇ ਹਾਂ ਅਤੇ ਇਹ ਤਾਂ ਪ੍ਰਾਪਤ ਹੈ, ਆ ਪਿਆ ਹੈ ਆਰਾਮ ਨਾਲ! ਅਸੀਂ ਦੂਸਰਿਆਂ ਨੂੰ ਬੁਲਾਉਣ ਨਹੀਂ ਜਾਂਦੇ। ਜਿੰਨੇ ਖਟਮਲ ਆਏ ਹੋਣ ਓਨੇ ਭੋਜਨ ਕਰਨ ਆਰਾਮ ਨਾਲ, 'ਤੁਹਾਡਾ ਹੀ ਘਰ ਹੈ।' ਫਿਰ ਭੋਜਨ ਕਰਵਾ ਕੇ ਭੇਜ ਦਿਓ।

# ਮਾਤਾ ਨੇ ਸੰਸਕਾਰ ਦਿੱਤਾ ਅਹਿੰਸਾ ਧਰਮ ਦਾ

ਮੇਰੀ ਮਦਰ ਮੇਰੇ ਤੋਂ ਛੱਤੀ ਸਾਲ ਵੱਡੀ ਸੀ। ਮੈਂ ਮਦਰ ਨੂੰ ਪੁੱਛਿਆ ਕਿ, 'ਘਰ ਵਿੱਚ ਖਟਮਲ ਹੋ ਗਏ ਹਨ, ਉਹ ਤੁਹਾਨੂੰ ਕੱਟਦੇ ਨਹੀਂ?' ਤਾਂ ਮਦਰ ਨੇ ਕਿਹਾ, "ਬਈ, ਕੱਟਦੇ ਤਾਂ ਹਨ। ਪਰ ਉਹ ਥੋੜ੍ਹੇ ਹੀ ਕਿਤੇ ਟਿਫਿਨ ਲੈ ਕੇ ਆਉਂਦੇ ਹਨ ਦੂਸਰੇ ਸਭ ਦੀ ਤਰ੍ਹਾਂ ਕਿ 'ਦਿਓ ਸਾਨੂੰ ਮਾਈਬਾਪ?' ਉਹ ਵਿਚਾਰਾ ਕੋਈ ਭਾਂਡਾ ਲੈ ਕੇ ਆਉਂਦਾ ਨਹੀਂ ਅਤੇ ਆਪਣਾ ਖਾ ਕੇ ਵਾਪਸ ਚਲਾ ਜਾਂਦਾ ਹੈ।" ਮੈਂ ਕਿਹਾ, ਧੰਨ ਹਨ ਮਾਂਜੀ! ਅਤੇ ਇਸ ਬੇਟੇ ਨੂੰ ਵੀ ਧੰਨ ਹੈ!!

ਕਿਸੇ ਨੂੰ ਪੱਥਰ ਮਾਰ ਕੇ ਆਇਆ ਹੋਵਾਂ ਨਾ, ਤਾਂ ਮਾਂਜੀ ਮੈਨੂੰ ਕੀ ਕਹਿੰਦੀ? 'ਉਸਨੂੰ ਖ਼ੂਨ ਨਿਕਲੇਗਾ। ਉਸਦੀ ਮਾਂ ਨਹੀਂ ਹੈ ਤਾਂ ਉਸ ਵਿਚਾਰੇ ਦੀ ਦਵਾਈ ਕੌਣ ਕਰੇਗਾ? ਅਤੇ ਤੇਰੇ ਲਈ ਤਾਂ ਮੈਂ ਹਾਂ। ਤੂੰ ਮਾਰ ਖਾ ਕੇ ਆਉਣਾ, ਮੈਂ ਤੈਨੂੰ ਦਵਾਈ ਲਗਾ ਦੇਵਾਂਗੀ। ਮਾਰ ਖਾ ਕੇ ਆਉਣਾ, ਪਰ ਮਾਰ ਕੇ ਨਾ ਆਉਣਾ।' ਬੋਲੋ ਹੁਣ, ਇਹੋ ਜਿਹੀ ਮਾਂ ਮਹਾਵੀਰ ਬਣਾਵੇਗੀ ਕਿ ਨਹੀਂ ਬਣਾਵੇਗੀ?!

**ਪ੍ਰਸ਼ਨਕਰਤਾ** : ਹੁਣ ਤਾਂ ਸਭ ਉਲਟਾ ਹੈ। ਹੁਣ ਤਾਂ ਕਹਿਣਗੇ, ਦੇਖ, ਜੇ ਮਾਰ ਖਾ ਕੇ ਆਇਆ ਤਾਂ!

**ਦਾਦਾਸ਼੍ਰੀ** : ਅੱਜ ਨਹੀਂ ਪਹਿਲਾਂ ਤੋਂ ਹੀ ਉਲਟਾ ਹੈ। ਹੁਣ ਇਸ ਕਾਲ ਦੇ ਕਾਰਨ ਕੋਈ ਤਬਦੀਲੀ ਨਹੀਂ ਹੈ। ਉਹ ਤਾਂ ਪਹਿਲਾਂ ਤੋਂ ਹੀ ਉਲਟਾ ਸੀ, ਇਸ ਤਰ੍ਹਾਂ ਹੀ ਹੈ ਇਹ ਜਗਤ! ਇਸ ਵਿੱਚੋਂ ਜਿਸਨੂੰ ਭਗਵਾਨ ਮਹਾਵੀਰ ਦਾ ਚੇਲਾ ਹੋਣਾ ਹੋਵੇ ਉਹ ਹੋ ਸਕਦਾ ਹੈ, ਨਹੀਂ ਤਾਂ ਲੋਕਾਂ ਦਾ ਚੇਲਾ ਤਾਂ ਬਣਨਾ ਹੀ ਪਵੇਗਾ। ਉਹ ਗੁਰੂ, ਉਹ ਬੌਸ ਅਤੇ ਅਸੀਂ ਉਹਨਾਂ ਦੇ ਚੇਲੇ। ਮਾਰ ਖਾਇਆ ਹੀ ਕਰੋ ਨਾ! ਇਸਦੇ ਬਦਲੇ ਤਾਂ ਮਹਾਵੀਰ ਭਗਵਾਨ ਆਪਣੇ ਬੌਸ ਦੀ ਤਰ੍ਹਾਂ ਚੰਗੇ, ਉਹ ਵੀਤਰਾਗ ਤਾਂ ਹਨ। ਲੜਦੇ-ਕਰਦੇ ਨਹੀਂ!

# ਸਫ਼ਾਈ ਰੱਖੋ, ਦਵਾਈ ਨਾ ਛਿੜਕੋ

ਕਿੰਨੇ ਹੀ ਖਟਮਲ ਮਾਰਦੇ-ਕਰਦੇ ਨਹੀਂ, ਪਰ ਬਿਸਤਰੇ ਅਤੇ ਉਹ ਸਭ ਬਾਹਰ ਧੁੱਪ ਵਿੱਚ ਸੁਖਾਉਂਦੇ ਹਨ। ਪਰ ਮੈਂ ਤਾਂ ਉਸਦੇ ਲਈ ਵੀ ਆਪਣੇ ਘਰ ਵਿੱਚ ਮਨ੍ਹਾ ਕਰ ਦਿੱਤਾ ਸੀ, ਬਿਸਤਰਾ ਸੁਖਾਉਣ ਨੂੰ ਮਨ੍ਹਾ ਹੀ ਕਰ ਦਿੱਤਾ ਸੀ। ਮੈਂ ਕਿਹਾ, 'ਧੁੱਪ ਵਿੱਚ ਕਿਸ ਲਈ ਵਿਚਾਰੇ ਖਟਮਲ ਨੂੰ ਪਰੇਸ਼ਾਨ ਕਰਦੇ ਹੋ?' ਤਾਂ

ਉਹ ਕਹਿੰਦੇ ਹਨ, 'ਤਾਂ ਉਹਨਾਂ ਦਾ ਕਦੋਂ ਅੰਤ ਆਵੇਗਾ?' ਮੈਂ ਕਿਹਾ, 'ਖਟਮਲ ਮਾਰਨ ਨਾਲ ਖਟਮਲਾਂ ਦੀ ਬਸਤੀ ਘੱਟ ਨਹੀਂ ਹੋ ਜਾਂਦੀ। ਉਹ ਇੱਕ ਨਾਸਮਝੀ ਹੈ ਕਿ ਖਟਮਲ ਮਾਰਨ ਨਾਲ ਘੱਟ ਹੁੰਦੇ ਹਨ। ਮਾਰਨ ਨਾਲ ਘੱਟ ਨਹੀਂ ਹੁੰਦੇ। ਘੱਟ ਲੱਗਦੇ ਜ਼ਰੂਰ ਹਨ, ਪਰ ਦੂਸਰੇ ਦਿਨ ਓਨੇ ਹੀ ਹੁੰਦੇ ਹਨ।'

ਇਸ ਲਈ ਸਾਨੂੰ ਤਾਂ ਸਾਫ਼-ਸਫ਼ਾਈ ਰੱਖਣੀ ਚਾਹੀਦੀ ਹੈ। ਸਾਫ਼-ਸਫ਼ਾਈ ਹੋਵੇ ਤਾਂ ਖਟਮਲ ਖੜ੍ਹੇ ਨਹੀਂ ਰਹਿਣਗੇ। ਪਰ ਉਹਨਾਂ ਉੱਪਰ ਦਵਾਈ ਛਿੜਕੀਏ ਤਾਂ ਉਹ ਗੁਨਾਹ ਹੀ ਕਹਾਉਂਦਾ ਹੈ ਨਾ ! ਅਤੇ ਦਵਾਈਆਂ ਨਾਲ ਮਰਦੇ ਨਹੀਂ ਹਨ। ਇੱਕ ਵਾਰ ਮਰੇ ਹੋਏ ਦਿਸਦੇ ਹਨ, ਪਰ ਵਾਪਸ ਦੂਜੀ ਜਗ੍ਹਾ ਪੈਦਾ ਹੋ ਜਾਂਦੇ ਹਨ। ਖਟਮਲ ਦਾ ਇੱਕ ਨਿਯਮ ਹੁੰਦਾ ਹੈ। ਮੈਂ ਪਤਾ ਲਗਾਇਆ ਸੀ ਇਸ ਉੱਤੇ ਕਿ ਕਿਸੇ ਕਾਲ ਵਿੱਚ ਇੱਕ ਵੀ ਨਹੀਂ ਦਿਸਦਾ। ਕਿਉਂਕਿ ਇਹ ਕੁੱਝ ਖਾਸ ਕਾਲਵਰਤੀ ਹਨ ਅਤੇ ਜਦੋਂ ਉਸਦਾ ਸੀਜ਼ਨ ਆਉਂਦਾ ਹੈ, ਉਦੋਂ ਢੇਰ ਸਾਰੇ ਨਿਕਲਦੇ ਹਨ, ਫਿਰ ਚਾਹੇ ਜਿਹੜੀ ਮਰਜ਼ੀ ਦਵਾਈ ਛਿੜਕੋ ਫਿਰ ਵੀ ਨਿਕਲਦੇ ਹੀ ਰਹਿਣਗੇ।

## ਪੂਰੇ ਕਰੋ ਪੇਮੈਂਟ ਫਟਾਫਟ

**ਪ੍ਰਸ਼ਨਕਰਤਾ** : ਉਹ ਖਟਮਲ ਉਹਨਾਂ ਦਾ ਹਿਸਾਬ ਹੋਵੇ ਓਨਾ ਹੀ ਲੈਂਦੇ ਹਨ ਨਾ?

**ਦਾਦਾਸ੍ਰੀ** : ਅਸੀਂ ਤਾਂ ਪਹਿਲਾਂ ਹੀ ਪੇਮੈਂਟ ਚੁਕਾ ਦਿੱਤੀ ਸੀ, ਇਸ ਲਈ ਹੁਣ ਜ਼ਿਆਦਾ ਮਿਲਦੇ ਨਹੀਂ ਹਨ। ਪਰ ਹੁਣ ਵੀ ਖਟਮਲ ਕਦੇ ਸਾਡੇ ਕੋਲ ਆ ਜਾਣ, ਤਾਂ ਵੀ ਉਹ ਸਾਨੂੰ ਪਹਿਚਾਣਦੇ ਹਨ ਕਿ ਇਹ ਇੱਥੇ ਕੋਈ ਮਾਰਨ ਵਾਲੇ ਨਹੀਂ ਹਨ, ਪਰੇਸ਼ਾਨ ਕਰਨ ਵਾਲੇ ਨਹੀਂ ਹਨ। ਸਾਨੂੰ ਪਹਿਚਾਣਦੇ ਹਨ। ਉਹ ਹਨੇਰੇ ਵਿੱਚ ਵੀ ਸਾਡੇ ਹੱਥ ਵਿੱਚ ਹੀ ਆਉਂਦੇ ਹਨ। ਪਰ ਉਹ ਜਾਣਦੇ ਹਨ ਕਿ ਸਾਨੂੰ ਛੱਡ ਦੇਣਗੇ। ਸਾਨੂੰ ਪਹਿਚਾਣਦੇ ਹਨ। ਦੂਸਰੇ ਸਭ ਜੀਵਾਂ ਨੂੰ ਵੀ ਪਹਿਚਾਣਦੇ ਹਨ ਕਿ ਇਹ ਨਿਰਦਈ ਹਨ, ਇਹ ਇਹੋ ਜਿਹਾ ਹੈ। ਕਿਉਂਕਿ ਉਸਦੇ ਅੰਦਰ ਵੀ ਆਤਮਾ ਹੈ। ਤਾਂ ਕਿਉਂ ਨਾ ਪਹਿਚਾਣੇ?!

ਅਤੇ ਇਹ ਹਿਸਾਬ ਤਾਂ ਚੁਕਾਏ ਬਿਨਾਂ ਛੁਟਕਾਰਾ ਹੀ ਨਹੀਂ ਹੈ। ਜਿਸ-ਜਿਸ ਦੇ ਖ਼ੂਨ ਪੀਤੇ ਹੋਣਗੇ ਨਾ, ਫਿਰ ਉਹਨਾਂ ਨੂੰ ਖ਼ੂਨ ਪਿਲਾਉਣਾ ਪਵੇਗਾ। ਇਸ ਤਰ੍ਹਾਂ ਹੈ ਨਾ, ਉਹ ਬਲੱਡ ਬੈਂਕ ਹੁੰਦਾ ਹੈ ਨਾ? ਉਸ ਤਰ੍ਹਾਂ ਇਹ ਖਟਮਲ ਬੈਂਕ ਕਹਾਉਂਦਾ ਹੈ। ਕੋਈ ਦੋ ਲੈ ਕੇ ਆਇਆ ਹੋਵੇ ਤਾਂ ਦੋ ਲੈ ਕੇ ਜਾਂਦਾ ਹੈ। ਇਸ ਤਰ੍ਹਾਂ ਇਹ ਬੈਂਕ ਕਹਾਉਂਦਾ ਹੈ, ਅਤੇ ਬੈਂਕ ਵਿੱਚ ਸਭ ਜਮ੍ਹਾਂ ਹੋ ਜਾਂਦਾ ਹੈ।

# ਉਹ ਖ਼ੂਨ ਪੀਂਦਾ ਹੈ ਜਾਂ ਛੁਡਵਾਉਂਦਾ ਹੈ ਦੇਹਭਾਵ ?

ਯਾਨੀ ਖਟਮਲ ਕੱਟਦੇ ਹੋਣ ਤਾਂ ਉਹਨਾਂ ਨੂੰ ਭੁੱਖੇ ਨਹੀਂ ਜਾਣ ਦੇਣਾ ਚਾਹੀਦਾ। ਅਸੀਂ ਇੰਨੇ ਸ੍ਰੀਮੰਤ ਵਿਅਕਤੀ ਅਤੇ ਉੱਥੋਂ ਉਹ ਗਰੀਬ ਭੁੱਖਾ ਜਾਵੇ, ਉਹ ਕਿਵੇਂ ਰਾਸ ਆਵੇਗਾ ?

ਅਤੇ ਮੇਰਾ ਕਹਿਣਾ ਹੈ ਕਿ ਸਾਨੂੰ ਰਾਸ ਨਾ ਆਵੇ ਤਾਂ ਉਸਨੂੰ ਬਾਹਰ ਛੱਡ ਆਓ। ਸਾਨੂੰ ਰਾਸ ਆਉਣਾ ਚਾਹੀਦਾ ਹੈ, ਉਸਨੂੰ ਭੋਜਨ ਕਰਵਾਉਣ ਦੀ ਸ਼ਕਤੀ ਹੋਣੀ ਚਾਹੀਦੀ ਹੈ। ਉਹ ਸ਼ਕਤੀ ਨਾ ਹੋਵੇ ਤਾਂ ਬਾਹਰ ਛੱਡ ਆਓ ਕਿ ਭਾਈ, ਤੁਸੀਂ ਦੂਸਰੀ ਜਗ੍ਹਾ ਭੋਜਨ ਕਰ ਲਓ। ਅਤੇ ਭੋਜਨ ਕਰਵਾਉਣ ਦੀ ਸ਼ਕਤੀ ਹੋਵੇ ਤਾਂ ਭੋਜਨ ਕਰਵਾ ਕੇ ਜਾਣ ਦੇਣਾ ਅਤੇ ਉਹ ਭੋਜਨ ਕਰਕੇ ਜਾਵੇਗਾ ਤਾਂ ਤੁਹਾਨੂੰ ਬਹੁਤ ਲਾਭ ਦੇ ਕੇ ਜਾਵੇਗਾ। ਆਤਮਾ ਮੁਕਤ ਕਰ ਦੇਵੇਗਾ। ਦੇਹ ਵਿੱਚ ਜ਼ਰਾ ਭਾਵ ਰਿਹਾ ਹੋਵੇਗਾ ਤਾਂ ਛੁੱਟ ਜਾਵੇਗਾ। ਇਹ ਖਟਮਲ ਕੀ ਕਹਿੰਦੇ ਹਨ ? 'ਤੁਸੀਂ ਕੀ ਸਮਝ ਕੇ ਸੌਂਦੇ ਹੋ ? ਆਪਣਾ ਕੋਈ ਕੰਮ ਕਰ ਲਓ ਨਾ!' ਯਾਨੀ ਉਹ ਤਾਂ ਚੌਂਕੀਦਾਰ ਹਨ।

# ਨਹੀਂ ਉਹ ਕਾਨੂੰਨ ਤੋਂ ਬਾਹਰ

**ਪ੍ਰਸ਼ਨਕਰਤਾ** : ਅਤੇ ਇਹ ਮੱਛਰ ਬਹੁਤ ਤ੍ਰਾਸ (ਦੁੱਖ) ਦਿੰਦੇ ਹਨ, ਉਹ ?

**ਦਾਦਾਸ਼੍ਰੀ** : ਇਸ ਤਰ੍ਹਾਂ ਹੈ ਨਾ, ਇਸ ਜਗਤ ਵਿੱਚ ਕੋਈ ਵੀ ਵਸਤੂ ਤ੍ਰਾਸ ਦਿੰਦੀ ਹੈ ਨਾ, ਉਹ ਨਿਯਮ ਤੋਂ ਬਾਹਰ ਕੋਈ ਤ੍ਰਾਸ ਦੇ ਸਕੇ ਇਸ ਤਰ੍ਹਾਂ ਹੈ ਹੀ ਨਹੀਂ। ਇਸ ਲਈ ਉਹ ਕਾਨੂੰਨ ਤੋਂ ਬਾਹਰ ਨਹੀਂ ਹੈ। ਤੁਸੀਂ ਨਿਯਮ ਦੇ ਅਨੁਸਾਰ ਤ੍ਰਾਸ ਪ੍ਰਾਪਤ ਕਰ ਰਹੇ ਹੋ। ਹੁਣ ਤੁਹਾਨੂੰ ਬਚਣਾ ਹੋਵੇ ਤਾਂ ਤੁਸੀਂ ਮੱਛਰਦਾਨੀ ਰੱਖੋ। ਦੂਸਰਾ ਰੱਖੋ, ਸਾਧਨ ਕਰੋ। ਪਰ ਉਸਨੂੰ ਮਾਰਨਾ ਉਹ ਗੁਨਾਹ ਹੈ।

**ਪ੍ਰਸ਼ਨਕਰਤਾ** : ਬਚਾਓ ਕਰਨਾ ਹੈ, ਮਾਰਨਾ ਨਹੀਂ ਹੈ।

**ਦਾਦਾਸ਼੍ਰੀ** : ਹਾਂ, ਬਚਾਓ ਕਰਨਾ ਹੈ।

**ਪ੍ਰਸ਼ਨਕਰਤਾ** : ਪਰ ਮੱਛਰ ਨੂੰ ਮਾਰੀਏ ਅਤੇ 'ਸ੍ਰੀਰਾਮ' ਕਹੀਏ ਤਾਂ ਉਸਦੀ ਗਤੀ ਉੱਚੀ ਜਾਂਦੀ ਹੈ ?

**ਦਾਦਾਸ਼੍ਰੀ** : ਪਰ ਉਹ ਆਪਣੀ ਤਾਂ ਅਧੋਗਤੀ ਕਰਦਾ ਹੈ। ਕਿਉਂਕਿ ਉਸਨੂੰ ਦੁੱਖ ਹੁੰਦਾ ਹੈ।

**ਪ੍ਰਸ਼ਨਕਰਤਾ** : ਸੰਤਾਂ ਨੂੰ ਮੱਛਰ ਕੱਟਦੇ ਹਨ ਜਾਂ ਨਹੀਂ ?

**ਦਾਦਾਸ਼੍ਰੀ** : ਭਗਵਾਨ ਨੂੰ ਕੱਟਦੇ ਸਨ ਨਾ! ਭਗਵਾਨ ਮਹਾਵੀਰ ਨੂੰ ਤਾਂ ਬਹੁਤ ਕੱਟਦੇ ਸਨ। ਹਿਸਾਬ ਚੁਕਾਏ ਬਿਨਾਂ ਰਹਿੰਦੇ ਨਹੀਂ ਨਾ!

# ਆਪਣੇ ਹੀ ਹਿਸਾਬ

ਯਾਨੀ ਇੱਕ ਮੱਛਰ ਛੂੰਹਦਾ ਹੈ, ਉਹ ਗੱਪ ਨਹੀਂ ਹੈ। ਤਾਂ ਦੂਸਰੀ ਕਿਹੜੀ ਚੀਜ਼ ਗੱਪ ਵਿੱਚ ਚੱਲੇਗੀ?! ਅਤੇ ਫਿਰ ਇੱਥੇ ਪੈਰ ਦੇ ਕੋਲ ਉਸਨੇ ਛੂਹਣਾ ਹੋਵੇ ਤਾਂ ਵੀ ਛੂਹ ਨਹੀਂ ਸਕਦਾ, ਇੱਥੇ ਹੱਥ 'ਤੇ ਹੀ ਛੂਹੇ ਤਾਂ ਹੀ ਮੇਲ ਖਾਵੇ, ਇਸ ਜਗ੍ਹਾ 'ਤੇ ਹੀ! ਇੰਨਾ ਜ਼ਿਆਦਾ ਗੋਠਵਣੀ (ਵਿਵਸਥਾ, ਪ੍ਰਬੰਧ, ਸੈਟਿੰਗ) ਵਾਲਾ ਇਹ ਜਗਤ ਹੈ। ਯਾਨੀ ਇਹ ਜਗਤ ਕੋਈ ਗੱਪ ਹੈ? ਬਿਲਕੁੱਲ 'ਰੈਗੂਲੇਟਰ ਆੱਫ ਦਿ ਵਰਲਡ' ਹੈ ਅਤੇ ਵਰਲਡ ਨੂੰ ਨਿਰੰਤਰ ਰੈਗੂਲੇਸ਼ਨ ਵਿੱਚ ਹੀ ਰੱਖਦਾ ਹੈ ਅਤੇ ਇਹ ਸਭ ਮੈਂ ਖੁਦ ਦੇਖ ਕੇ ਕਹਿੰਦਾ ਹਾਂ।

# ਨਹੀਂ ਕਰ ਸਕਦੇ ਕਿਤੇ ਵੀ, ਹਿਟਲਰਿਜ਼ਮ

ਵਰਲਡ ਵਿੱਚ ਕੋਈ ਤੁਹਾਡੇ ਵਿੱਚ ਦਖ਼ਲ ਕਰ ਸਕੇ ਇਹੋ ਜਿਹੀ ਸਥਿਤੀ ਵਿੱਚ ਹੀ ਨਹੀਂ ਹੈ। ਇਸ ਲਈ ਵਰਲਡ ਦਾ ਦੋਸ਼ ਕੱਢਣਾ ਨਹੀਂ, ਤੁਹਾਡਾ ਹੀ ਦੋਸ਼ ਹੈ। ਤੁਸੀਂ ਜਿੰਨੀ ਦਖ਼ਲ ਕੀਤੀ ਹੈ ਉਹਨਾਂ ਦੇ ਹੀ ਇਹ ਪ੍ਰਤੀਘੋਸ਼ ਹਨ। ਤੁਸੀਂ ਦਖ਼ਲ ਨਾ ਕੀਤੀ ਹੋਵੇ, ਉਸਦਾ ਪ੍ਰਤੀਘੋਸ਼ ਤੁਹਾਨੂੰ ਲੱਗੇਗਾ ਨਹੀਂ।

ਇਸ ਲਈ ਇੱਕ ਮੱਛਰ ਵੀ ਤੁਹਾਨੂੰ ਛੂਹ ਨਹੀਂ ਸਕਦਾ, ਜੇ ਤੁਸੀਂ ਦਖ਼ਲ ਨਾ ਕਰੋ ਤਾਂ। ਇਸ ਬਿਸਤਰੇ ਵਿੱਚ ਨਿਰੇ ਖਟਮਲ ਹਨ ਅਤੇ ਉੱਥੇ ਤੁਹਾਨੂੰ ਸੁਲਾਈਏ ਅਤੇ ਜੇ ਤੁਸੀਂ ਦਖ਼ਲ ਦੇਣ ਵਾਲੇ ਨਹੀਂ ਹੋ ਤਾਂ ਇੱਕ ਵੀ ਖਟਮਲ ਤੁਹਾਨੂੰ ਛੂਏਗਾ ਨਹੀਂ। ਕਿਹੜਾ ਕਾਨੂੰਨ ਹੋਵੇਗਾ ਇਸਦੇ ਪਿੱਛੇ? ਇਹ ਤਾਂ ਖਟਮਲ ਦੇ ਲਈ ਲੋਕ ਵਿਚਾਰ ਕਰਨ ਵਾਲੇ ਹਨ ਨਾ, ਕਿ 'ਓਏ, ਮਾਰ ਦਿਓ, ਇਸ ਤਰ੍ਹਾਂ ਕਰੋ, ਉਸ ਤਰ੍ਹਾਂ ਕਰੋ?' ਇਸ ਤਰ੍ਹਾਂ ਦਖ਼ਲ ਕਰਦੇ ਹਨ ਨਾ, ਸਾਰੇ? ਅਤੇ ਦਵਾਈ ਛਿੜਕਦੇ ਹਨ? ਹਿਟਲਰਿਜ਼ਮ ਵਰਗਾ ਕਰਦੇ ਹਨ? ਕੀ ਇਸ ਤਰ੍ਹਾਂ ਕਰਦੇ ਹਨ? ਫਿਰ ਵੀ ਖਟਮਲ ਕਹਿੰਦੇ ਹਨ, 'ਸਾਡੇ ਵੰਸ਼ ਦਾ ਨਾਸ਼ ਨਹੀਂ ਹੋਣ ਵਾਲਾ। ਸਾਡਾ ਵੰਸ਼ ਵੱਧਦਾ ਹੀ ਜਾਣ ਵਾਲਾ ਹੈ।'

ਇਸ ਲਈ ਜੇ ਤੁਹਾਡੀ ਦਖ਼ਲ ਬੰਦ ਹੋ ਜਾਵੇਗੀ ਤਾਂ ਸਭ ਸਾਫ ਹੋ ਜਾਵੇਗਾ। ਦਖ਼ਲ ਨਾ ਹੋਵੇ ਤਾਂ ਕੁੱਝ ਕੱਟੇ ਇਸ ਤਰ੍ਹਾਂ ਨਹੀਂ ਹੈ ਜਗਤ ਵਿੱਚ। ਨਹੀਂ ਤਾਂ ਇਹ ਦਖ਼ਲ ਕਿਸੇ ਨੂੰ ਛੱਡਦੀ ਨਹੀਂ ਹੈ।

ਹਮੇਸ਼ਾ ਲਈ ਹਿਸਾਬ ਚੁਕਤਾ ਹੋ ਗਿਆ ਇਸ ਤਰ੍ਹਾਂ ਕਦੋਂ ਕਹਾਵੇਗਾ? ਮੱਛਰਾਂ ਦੇ ਵਿੱਚ ਬੈਠਾ ਹੋਵੇ ਫਿਰ ਵੀ ਮੱਛਰ ਨਾ ਛੂਹਣ, ਤਾਂ ਚੁਕਤਾ ਹੋ ਗਿਆ ਕਹਾਵੇਗਾ। ਮੱਛਰ ਆਪਣਾ ਸੁਭਾਅ ਭੁੱਲ ਜਾਂਦਾ ਹੈ। ਖਟਮਲ ਆਪਣਾ ਸੁਭਾਅ ਭੁੱਲ ਜਾਂਦਾ ਹੈ। ਇੱਥੇ ਕੋਈ ਮਾਰਦਾ ਹੋਇਆ ਆਇਆ ਹੋਵੇ ਨਾ, ਪਰ ਮੈਨੂੰ ਦੇਖੇ ਤਾਂ ਉਹ ਮਾਰਨਾ ਭੁੱਲ ਜਾਂਦਾ ਹੈ। ਉਸਦੇ ਵਿਚਾਰ ਹੀ ਸਾਰੇ ਬਦਲ ਜਾਂਦੇ ਹਨ, ਉਸਨੂੰ ਅਸਰ ਹੁੰਦਾ ਹੈ, ਅਹਿੰਸਾ ਦਾ ਇੰਨਾ ਸਾਰਾ ਇਫੈਕਟ ਹੁੰਦਾ ਹੈ।

ਮੱਛਰ ਨੂੰ ਪਤਾ ਨਹੀਂ ਹੈ ਕਿ ਮੈਂ ਚੰਦੂਲਾਲ ਦੇ ਕੋਲ ਜਾ ਰਿਹਾ ਹਾਂ ਜਾਂ ਚੰਦੂਲਾਲ ਨੂੰ ਪਤਾ ਨਹੀਂ ਹੈ ਕਿ ਇਹ ਮੱਛਰ ਮੇਰੇ ਕੋਲ ਆ ਰਿਹਾ ਹੈ। ਇਹ 'ਵਿਵਸਥਿਤ' ਸੰਜੋਗ ਕਾਲ ਸਭ ਇਸ ਤਰ੍ਹਾਂ ਕਰ ਦਿੰਦਾ ਹੈ ਕਿ ਦੋਨਾਂ ਨੂੰ ਮਿਲਾ ਕੇ ਦੋਨਾਂ ਦੇ ਭਾਵ ਚੁਕਾ ਕੇ ਅਤੇ ਫਿਰ ਅਲੱਗ ਹੋ ਜਾਂਦੇ ਹਨ। ਇੰਨਾ ਜ਼ਿਆਦਾ ਇਹ 'ਵਿਵਸਥਿਤ' ਹੈ! ਇਸ ਲਈ ਮੱਛਰ ਨੂੰ ਹਵਾ ਵਿੱਚ ਖਿੱਚਦਾ-ਖਿੱਚਦਾ ਇੱਥੇ ਲਿਆਉਂਦਾ ਹੈ ਅਤੇ ਡੰਗ ਮਾਰ ਕੇ ਵਾਪਸ ਹਵਾ ਵਿੱਚ ਖਿੱਚਿਆ ਜਾਂਦਾ ਹੈ। ਫਿਰ ਪਤਾ ਨਹੀਂ ਉਹ ਕਿੱਥੇ ਮੀਲ ਦੂਰ ਚਲਾ ਜਾਂਦਾ ਹੈ! ਜੋ ਟੇਢਾ ਹੁੰਦਾ ਹੈ ਉਸਨੂੰ ਫਲ ਦਿੰਦਾ ਹੈ ਵਾਪਸ।

## ਨਹੀਂ ਕੋਈ ਫਰਕ, ਕੰਡੇ ਅਤੇ ਮੱਛਰ ਵਿੱਚ

ਇਹ ਮੱਛਰ ਕੱਟਦਾ ਹੈ ਤਾਂ ਲੋਕਾਂ ਨੂੰ ਮੱਛਰ ਦਾ ਦੋਸ਼ ਦਿਸਦਾ ਹੈ ਅਤੇ ਉਹ ਕੰਡਾ ਲੱਗਦਾ ਹੈ ਉਦੋਂ ਕੀ ਕਰਦਾ ਹੈ? ਇੰਨਾ ਵੱਡਾ ਕੰਡਾ ਲੱਗ ਜਾਵੇ ਤਾਂ? ਉਸ ਕੰਡੇ ਵਿੱਚ ਅਤੇ ਮੱਛਰ ਵਿੱਚ ਫਰਕ ਨਹੀਂ ਹੈ ਜ਼ਰਾ ਵੀ, ਭਗਵਾਨ ਨੇ ਫਰਕ ਦੇਖਿਆ ਨਹੀਂ ਹੈ। ਜੋ ਕੱਟਦਾ ਹੈ ਨਾ, ਉਹ ਆਤਮਾ ਨਹੀਂ ਹੈ। ਉਹ ਕੰਡੇ ਹੀ ਹਨ ਸਾਰੇ। ਉਸ ਕੰਡੇ ਦਾ ਦੋਸ਼ ਨਹੀਂ ਦਿਸਦਾ ਨਾ! ਉਸਦਾ ਕੀ ਕਾਰਨ ਹੈ?

**ਪ੍ਰਸ਼ਨਕਰਤਾ** : ਜੀਵਿਤ ਕੋਈ ਨਿਮਿਤ ਦਿਸਦਾ ਨਹੀਂ ਨਾ ਉੱਥੇ!

**ਦਾਦਾਸ਼੍ਰੀ** : ਅਤੇ ਉਸ ਵਿੱਚ ਜੀਵਿਤ ਦਿਸਦਾ ਹੈ ਨਾ, ਇਸ ਲਈ ਉਹ ਸਮਝਦਾ ਹੈ ਕਿ ਇਸੇ ਨੇ ਮੈਨੂੰ ਕੱਟਿਆ ਹੈ। 'ਖੁਦ' ਭ੍ਰਾਂਤੀ ਵਾਲਾ, ਫਿਰ ਜਗਤ ਉਸਨੂੰ ਭ੍ਰਾਂਤੀ ਵਾਲਾ ਹੀ ਦਿਖਾਈ ਦਿੰਦਾ ਹੈ। ਆਤਮਾ ਕਿਸੇ ਨੂੰ ਕੱਟਦਾ ਹੀ ਨਹੀਂ। ਇਹ ਸਭ ਅਨਾਤਮਾ ਹੋ ਕੇ ਦੰਡ ਦੇ ਰਿਹਾ ਹੈ ਜਗਤ ਨੂੰ। ਪਰਮਾਤਮਾ ਦੰਡ ਨਹੀਂ ਦਿੰਦੇ। ਆਤਮਾ ਵੀ ਦੰਡ ਨਹੀਂ ਦਿੰਦਾ, ਇਹ ਤਾਂ ਕਿੱਕਰ ਦੇ ਕੰਡੇ ਹੀ ਸਭ ਨੂੰ ਚੁੱਭਦੇ ਰਹਿੰਦੇ ਹਨ।

ਪਹਾੜ ਤੋਂ ਇੰਨਾ ਵੱਡਾ ਪੱਥਰ ਡਿੱਗੇ ਸਿਰ ’ਤੇ ਤਾਂ ਉੱਪਰ ਦੇਖ ਲੈਂਦਾ ਹੈ ਕਿ ਕਿਸੇ ਨੇ ਰੋੜ੍ਹਿਆ ਜਾਂ ਨਹੀਂ ਰੋੜ੍ਹਿਆ? ਫਿਰ ਕੋਈ ਨਾ ਦਿਸੇ ਤਾਂ ਚੁੱਪ! ਅਤੇ ਕਿਸੇ ਨੇ ਸਾਡੇ ਉੱਪਰ ਰੋੜੀ ਮਾਰੀ ਹੋਵੇ ਤਾਂ ਹਲਦੀ ਘਾਟੀ ਦੀ ਲੜਾਈ ਕਰ ਲੈਂਦਾ ਹੈ। ਕਾਰਨ ਕੀ ਹੈ? ਕਿ ਭ੍ਰਾਂਤਦ੍ਰਿਸ਼ਟੀ ਹੈ!

ਇਹ ‘ਅਕ੍ਰਮ ਵਿਗਿਆਨ’ ਕੀ ਕਹਿੰਦਾ ਹੈ? ਕਿ ਉਹ ਕੰਡਾ ਵੀ ਨਿਮਿਤ ਹੈ ਅਤੇ ਵਿਅਕਤੀ ਵੀ ਨਿਮਿਤ ਹੈ, ਦੋਸ਼ ਤੁਹਾਡਾ ਹੀ ਹੈ। ਇਸ ਫੁੱਲ ਨੂੰ ਮਸਲ ਦੇਈਏ ਤਾਂ ਉਸਦਾ ਫਲ ਨਹੀਂ ਆਉਂਦਾ ਅਤੇ ਕੰਡੇ ਨੂੰ ਮਸਲ ਦੇਈਏ ਤਾ ਫਲ ਆਉਂਦਾ ਹੈ, ਉਸੇ ਤਰ੍ਹਾਂ ਇਹਨਾਂ ਮਨੁੱਖਾਂ ਵਿੱਚ ਵੀ ਹੈ। ਇਸ ਲਈ ਸੰਭਲ ਕੇ ਚੱਲੋ! ਕੰਡਾ ਚੁੱਭਣਾ ਜਾਂ ਫਿਰ ਬਿੱਛੂ ਦਾ ਕੱਟਣਾ ਦੋਵੇਂ ਕਰਮਫਲ ਹਨ। ਇਹ ਫਲ ਆਇਆ, ਪਰ ਕਿਸਦਾ ਫਲ? ਮੇਰਾ ਖੁਦ ਦਾ। ਤਾਂ ਕਹੇ, ‘ਉਸਨੂੰ ਕੀ ਲੈਣਾ-ਦੇਣਾ?’ ਉਹ ਤਾਂ ਵਿਚਾਰੇ ਨਿਮਿਤ ਹਨ। ਭੋਜਨ ਕਰਵਾਉਣ ਵਾਲਾ ਕੌਣ ਹੁੰਦਾ ਹੈ ਅਤੇ ਪਰੋਸਣ ਵਾਲਾ ਕੌਣ ਹੁੰਦਾ ਹੈ?

ਇਸ ਲਈ ਸਾਵਧਾਨੀ ਨਾਲ ਚੱਲਣਾ। ਇਹ ਜਗਤ ਬਹੁਤ ਅਲੱਗ ਤਰ੍ਹਾਂ ਦਾ ਹੈ। ਬਿਲਕੁੱਲ ਨਿਆਂ ਸਰੂਪ ਹੈ। ਮੈਂ ਸਾਰੀ ਜ਼ਿੰਦਗੀ ਦਾ ਹਿਸਾਬ ਕੱਢਿਆ ਹੈ ਨਾ, ਉਹ ਹਿਸਾਬ ਕੱਢਦੇ-ਕੱਢਦੇ ਇੰਨਾ ਵਧੀਆ ਹਿਸਾਬ ਕੱਢਿਆ ਹੈ ਅਤੇ ਜਗਤ ਨੂੰ ਮੈਂ ਦੇਵਾਂਗਾ ਇੱਕ ਦਿਨ ਉਹ ਹਿਸਾਬ! ਉਦੋਂ ਜਗਤ ਨੂੰ ਠੰਡਕ ਲੱਗੇਗੀ। ਨਹੀਂ ਤਾਂ ਠੰਡਕ ਨਹੀਂ ਲੱਗਦੀ। ਅਨੁਭਵ ਵਿੱਚ ਤਾਂ ਲੈਣਾ ਪਵੇਗਾ ਨਾ! ਅਨੁਭਵ ਦੇ ਸਟੇਜ ’ਤੇ ਲਈਏ ਤਾਂ ਹੀ ਕੰਮ ਹੋਵੇਗਾ ਨਾ! ਕਿ ‘ਇਸਦਾ ਕੀ ਪਰਿਣਾਮ ਆਵੇਗਾ’ ਇਸ ਤਰ੍ਹਾਂ ਰਿਸਰਚ ਤਾਂ ਕਰਨੀ ਪਵੇਗਾ ਨਾ!

## ਕਿਸੇ ਦਾ ਜਿਊਣ ਦਾ ਰਾਈਟ ਖੋਹਣਾ ਚਾਹੀਦਾ ਹੈ?

ਇਸਦੀ ਜਾਂਚ ਵੀ ਮੈਂ ਕੀਤੀ ਹੋਈ ਹੈ ਫਿਰ। ਕੀ ਅਕਲ ਵਾਲਿਆਂ ਨੇ ਆਬਰੂ ਕਮਾਈ! ਚੂਹਾ, ਉਹ ਬਿੱਲੀ ਦਾ ਭੋਜਨ ਹੈ। ਖਾਣ ਦਿਓ ਨਾ ਉਸਨੂੰ! ਅਤੇ ਇਹ ਛਛੂੰਦਰ ਜਾਂਦਾ ਹੋਵੇ ਨਾ, ਤਾਂ ਬਿੱਲੀ ਉਸਨੂੰ ਨਹੀਂ ਛੂੰਹਦੀ। ਬਿੱਲੀ ਜੇ ਭੁੱਖੀ ਹੀ ਹੋਵੇ ਅਤੇ ਚੂਹਾ, ਜੀਵ-ਜੰਤੂ ਆਦਿ ਜੀਵਾਂ ਨੂੰ ਖਾ ਜਾਂਦੀ ਹੋਵੇ ਤਾਂ ਛਛੂੰਦਰ ਨੂੰ ਕਿਉਂ ਨਹੀਂ ਖਾਂਦੀ? ਪਰ ਉਹ ਛਛੂੰਦਰ ਨੂੰ ਨਹੀਂ ਛੂੰਹਦੀ। ਇਸ ਉੱਤੇ ਵਿਚਾਰ ਕਰਨਾ।

ਇਹ ਕੋਈ ਪੁੰਨ ਕੀਤੇ ਸਨ ਇਸ ਲਈ ਬੈਠੇ-ਬੈਠੇ ਖਾਣ ਨੂੰ ਮਿਲਿਆ। ਅਤੇ ਇਹਨਾਂ ਮਜ਼ਦੂਰਾਂ ਨੂੰ ਤਾਂ ਮਿਹਨਤ ਕਰਨ ਉਸ ਤੋਂ ਬਾਅਦ ਪੈਸੇ ਮਿਲਣ ਤਾਂ ਖਾਣ ਨੂੰ ਮਿਲਦਾ ਹੈ। ਇਸ ਲਈ ਸਾਨੂੰ, ਹੁਣ ਕਿਸੇ ਨੂੰ ਦੁੱਖ ਨਾ ਹੋਵੇ, ਜਾਨਵਰ ਨੂੰ-ਛੋਟੇ ਜੀਵ-ਜੰਤੂਆਂ ਨੂੰ ਵੀ ਦੁੱਖ ਨਾ ਹੋਵੇ ਉਸ ਤਰ੍ਹਾਂ ਵਿਹਾਰ ਕਰਨਾ ਚਾਹੀਦਾ ਹੈ। ਵੈਸੇ ਤਾਂ ਲੋਕ ਭਗਵਾਨ ਦਾ ਨਾਮ ਤਾਂ ਲੈਂਦੇ ਹਨ ਅਤੇ ਜਿਹਨਾਂ ਵਿੱਚ ਭਗਵਾਨ ਵਸਦੇ ਹਨ, ਉਹਨਾਂ ਨੂੰ ਮਾਰਦੇ ਰਹਿੰਦੇ ਹਨ। ਸੱਪ ਨਿਕਲੇ ਤਾਂ ਮਾਰ ਦਿੰਦੇ ਹਨ, ਖਟਮਲ ਨੂੰ ਵੀ ਮਾਰ ਦਿੰਦੇ ਹਨ, ਇਹੋ ਜਿਹੇ ਸੂਰਵੀਰ(!) ਲੋਕ! ਇਸ ਤਰ੍ਹਾਂ ਲੋਕ ਮਾਰਦੇ ਹਨ, ਠੀਕ? ਵੱਡੇ ਸੂਰਵੀਰ ਕਹਾਉਂਦੇ ਹਨ ਨਾ?! ਇਸ ਲਈ ਲੋਕ ਮਾਰਨ ਵਿੱਚ ਸੂਰਵੀਰ ਵਾਪਸ! ਅਤੇ ਇਹ ਸਿਰਜਨ ਕਿਸਦਾ, ਜੋ ਕਿ ਵਿਸਰਜਨ ਵਿੱਚ ਖੁਦ ਤਿਆਰ ਹੋ ਜਾਂਦਾ ਹੈ?! ਤੁਸੀਂ ਸਿਰਜਨ ਕਰ ਸਕੋ ਤਾਂ ਉਸਦਾ ਵਿਸਰਜਨ ਕਰ ਸਕਦੇ ਹੋ। ਕੋਈ ਨਿਆਂ ਹੋਵੇਗਾ ਜਾਂ ਨਹੀਂ ਹੋਵੇਗਾ?

ਇਸ ਤਰ੍ਹਾਂ ਹੈ ਨਾ, ਇਹ ਤਾਂ ਰਿਲੇਟਿਵ ਵਿਊ ਪੁਆਇੰਟ ਨਾਲ ਖਟਮਲ ਹਨ ਅਤੇ ਰੀਅਲ ਵਿਊ ਪੁਆਇੰਟ ਨਾਲ ਸ਼ੁੱਧਾਤਮਾ ਹਨ। ਤੁਹਾਨੂੰ ਸ਼ੁੱਧਾਤਮਾ ਨੂੰ ਮਾਰਨਾ ਹੈ? ਨਾ ਪਸੰਦ ਹੋਵੇ ਤਾਂ ਬਾਹਰ ਜਾ ਕੇ ਛੱਡ ਆਉਣਾ ਨਾ! ਹੁਣ ਸਭ ਨੂੰ ਮਾਰ ਕੇ ਮਨੁੱਖ ਸੁੱਖ ਲੱਭਦਾ ਹੈ ਇਸ ਵਿੱਚ। ਮੱਛਰ ਮਾਰਨਾ, ਖਟਮਲ ਮਾਰਨਾ, ਜੋ ਆਇਆ ਉਸਨੂੰ ਮਾਰਨਾ ਅਤੇ ਸੁੱਖ ਲੱਭਣਾ, ਇਹ ਦੋਵੇਂ ਇਕੱਠੇ ਕਿਸ ਤਰ੍ਹਾਂ ਹੋ ਸਕਦੇ ਹਨ?

**ਪ੍ਰਸ਼ਨਕਰਤਾ** : ਘਰ ਵਿੱਚ ਕੀੜੀਆਂ ਬਹੁਤ ਨਿਕਲਦੀਆਂ ਹਨ ਤਾਂ ਕੀ ਕਰਨਾ ਚਾਹੀਦਾ ਹੈ?

**ਦਾਦਾਸ਼੍ਰੀ** : ਜਿਸ ਰੂਮ ਵਿੱਚ ਕੀੜੀਆਂ ਨਿਕਲੀਆਂ ਹੋਣ ਉਹ ਰੂਮ ਬੰਦ ਰੱਖਣਾ। ਇਸਨੂੰ ਉਪਦ੍ਰਵ ਕਿਹਾ ਜਾਂਦਾ ਹੈ। ਕੁਦਰਤ ਦਾ ਨਿਯਮ ਇਹੋ ਜਿਹਾ ਹੈ ਕਿ ਕੁੱਝ ਦਿਨ ਉਹਨਾਂ ਦਾ ਉਪਦ੍ਰਵ ਚੱਲਦਾ ਰਹਿੰਦਾ ਹੈ। ਫਿਰ ਉਸਦਾ ਟਾਈਮ ਪੂਰਾ ਹੋ ਜਾਵੇ ਉਦੋਂ ਉਪਦ੍ਰਵ ਬੰਦ ਹੋ ਜਾਂਦਾ ਹੈ, ਆਪਣੇ ਆਪ ਹੀ ਕੁਦਰਤੀ ਹੀ! ਇਸ ਲਈ ਸਾਨੂੰ ਰੂਮ ਬੰਦ ਰੱਖਣਾ ਚਾਹੀਦਾ ਹੈ, ਇਹ ਸਭ ਤੁਸੀਂ ਪਤਾ ਲਗਾਓਗੇ ਤਾਂ ਪਤਾ ਚੱਲੇਗਾ। ਇਹ ਪਰਮਾਨੈਂਟ ਉਪਦ੍ਰਵ ਹੈ ਜਾਂ ਟੈਂਪਰੇਰੀ?

**ਪ੍ਰਸ਼ਨਕਰਤਾ** : ਜ਼ਿਆਦਾਤਰ ਕੀੜੀਆਂ ਰਸੋਈ ਵਿੱਚ ਹੀ ਆਉਂਦੀਆਂ ਹਨ, ਤਾਂ ਰਸੋਈ ਕਿਸ ਤਰ੍ਹਾਂ ਬੰਦ ਰੱਖਣੀ?

**ਦਾਦਾਸ਼੍ਰੀ** : ਉਹ ਤਾਂ ਸਭ ਵਿਕਲਪ ਹਨ। ਅਸੀਂ ਇਹ ਸਮਝ ਲੈਣਾ ਹੈ। ਉਪਦ੍ਰਵ ਹੋਵੇ ਉੱਥੋਂ ਖਿਸਕ ਜਾਣਾ, ਦੋ ਰਸੋਈਆਂ ਰੱਖੋ, ਇੱਕ ਸਟੋਵ ਅਲੱਗ

ਰੱਖੋ। ਉਸ ਦਿਨ ਕੁੱਝ ਉਬਾਲ ਕੇ ਖਾ ਲੈਣਾ। ਮਾਰਨ ਦੀ ਜ਼ੋਖ਼ਿਮਦਾਰੀ ਬਹੁਤ ਜ਼ਬਰਦਸਤ ਹੈ।

**ਪ੍ਰਸ਼ਨਕਰਤਾ** : ਰੋਜ਼ ਦੇ ਵਿਹਾਰ ਵਿੱਚ ਜੋ ਅਵਰੋਧ ਵਿੱਚ ਆਉਂਦੇ ਹਨ, ਉਹਨਾਂ ਨੂੰ ਹੀ ਮਾਰ ਦਿੰਦੇ ਹਾਂ ਅਤੇ ਦੂਸਰੇ ਸਭ ਨੂੰ ਤਾਂ ਮਾਰਨ ਨਹੀਂ ਜਾਂਦੇ।

**ਦਾਦਾਸ਼੍ਰੀ** : ਜਿਸਨੇ ਜੀਵ-ਜੰਤੂ ਮਾਰਨੇ ਹਨ, ਉਸਨੂੰ ਉਸ ਤਰ੍ਹਾਂ ਦੇ ਸੰਜੋਗ ਮਿਲ ਜਾਂਦੇ ਹਨ ਅਤੇ ਜਿਸਨੇ ਨਹੀਂ ਮਾਰਨੇ ਹਨ, ਉਸਨੂੰ ਉਸ ਤਰ੍ਹਾਂ ਦੇ ਸੰਜੋਗ ਮਿਲ ਜਾਂਦੇ ਹਨ।

ਥੋੜ੍ਹਾ ਸਮਾਂ 'ਨਹੀਂ ਮਾਰਨੇ ਹਨ' ਇਹੋ ਜਿਹਾ ਯਤਨ ਕਰੋਗੇ ਤਾਂ ਸੰਜੋਗ ਬਦਲਣਗੇ। ਦੁਨੀਆਂ ਦੇ ਨਿਯਮ ਜੇ ਸਮਝੋ ਤਾਂ ਹੱਲ ਹੈ। ਨਹੀਂ ਤਾਂ ਫਿਰ ਮਾਰਨ ਦਾ ਰਿਵਾਜ਼ ਛੁੱਟਦਾ ਨਹੀਂ। ਤਾਂ ਫਿਰ ਸੰਸਾਰ ਦਾ ਰਿਵਾਜ਼ ਟੁੱਟੇਗਾ ਨਹੀਂ। ਭੁੱਲ-ਚੁੱਕ ਨਾਲ ਮਰ ਜਾਣ ਉਸਦਾ ਪ੍ਰਤੀਕ੍ਰਮਣ ਕਰ ਲੈਣਾ ਕਿ ਮਾਫ਼ੀ ਮੰਗਦਾ ਹਾਂ।

**ਪ੍ਰਸ਼ਨਕਰਤਾ** : ਅਸੀਂ ਵੀ ਇਸ ਰੋਜ਼ਾਨਾ ਦੇ ਜੀਵਨ ਵਿੱਚ ਇਹ ਸਾਰੀਆਂ ਦਵਾਈਆਂ ਛਿੜਕ ਕੇ ਸਭ ਜੀਵ-ਜੰਤੂਆਂ ਨੂੰ ਮਾਰਦੇ ਹਾਂ, ਤਾਂ ਉਸਦਾ ਇਫ਼ੈਕਟ ਆਪਣੇ 'ਤੇ ਹੁੰਦਾ ਹੈ?

**ਦਾਦਾਸ਼੍ਰੀ** : ਮਾਰਦੇ ਹੋ ਉਸ ਘੜੀ ਅੰਦਰ ਤੁਰੰਤ ਹੀ ਪਰਮਾਣੂ ਬਦਲ ਜਾਂਦੇ ਹਨ ਅਤੇ ਤੁਹਾਡੇ ਅੰਦਰ ਵੀ ਮਰ ਜਾਂਦੇ ਹਨ। ਜਿੰਨਾ ਤੁਸੀਂ ਬਾਹਰ ਮਾਰੋਗੇ ਓਨਾ ਅੰਦਰ ਮਰੇਗਾ। ਜਿੰਨਾ ਬਾਹਰ ਜਗਤ ਹੈ ਓਨਾ ਅੰਦਰ ਜਗਤ ਹੈ। ਇਸ ਲਈ ਤੁਹਾਨੂੰ ਜਿੰਨਾ ਮਾਰਨਾ ਹੋਵੇ ਓਨਾ ਮਾਰਨਾ, ਤੁਹਾਡੇ ਅੰਦਰ ਵੀ ਮਰਦੇ ਰਹਿਣਗੇ। ਜਿੰਨਾ ਇਸ ਬ੍ਰਹਿਮੰਡ ਵਿੱਚ ਹੈ ਓਨਾ ਪਿੰਡ (ਸਰੀਰ) ਵਿੱਚ ਵੀ ਹੈ।

ਇੰਨੇ ਸਾਰੇ ਚੋਰ ਹੁੰਦੇ ਹਨ ਕਿ ਅਸੀਂ ਉਹਨਾਂ ਵਿੱਚੋਂ ਬਚੀਏ ਹੀ ਨਾ। ਅਸੀਂ ਕਦੇ ਕਿਸੇ ਦੀ ਜੇਬ ਕੱਟਣ ਦਾ, ਚੋਰੀ ਕਰਨ ਦਾ ਵਿਚਾਰ ਨਹੀਂ ਕਰਦੇ, ਇਸ ਲਈ ਆਪਣਾ ਉਹ ਕੱਟਦੇ ਨਹੀਂ। ਇਸ ਲਈ ਤੁਸੀਂ ਹਿੰਸਕ ਦੇ ਬਦਲੇ ਅਹਿੰਸਕ ਰਹੋਗੇ, ਤਾਂ ਹਿੰਸਾ ਦੇ ਸੰਜੋਗ ਹੀ ਤੁਹਾਨੂੰ ਮਿਲਣਗੇ ਨਹੀਂ ਇਹੋ ਜਿਹਾ ਇਹ ਜਗਤ ਹੈ। ਜਗਤ ਇੱਕ ਵਾਰ ਸਮਝ ਲਓ ਤਾਂ ਨਿਬੇੜਾ ਆਵੇਗਾ।

## ਸਹਿਮਤੀ ਦੇਵੇ ਉਸਦਾ ਗੁਨਾਹ

**ਪ੍ਰਸ਼ਨਕਰਤਾ** : ਬਰਸਾਤ ਵਿੱਚ ਪਿੰਡ ਵਿੱਚ ਮੱਖੀਆਂ ਜ਼ਿਆਦਾ ਹੋ ਜਾਂਦੀਆਂ ਹਨ, ਮੱਛਰ ਜ਼ਿਆਦਾ ਹੋ ਜਾਂਦੇ ਹਨ, ਤਾਂ ਮਿਊਂਸੀਪੈਲਿਟੀ ਵਾਲੇ ਜਾਂ ਆਪਣੇ

ਘਰ ਵਿੱਚ ਸਭ 'ਫਲਿਟ' ਛਿੜਕਦੇ ਹਨ, ਤਾਂ ਉਹ ਪਾਪ ਹੀ ਕਹਾਵੇਗਾ ਨਾ? ਪਰ ਇਸ ਤਰ੍ਹਾਂ ਜੇ ਨਾ ਕਰੀਏ ਤਾਂ ਭਿਅੰਕਰ ਮਹਾਮਾਰੀ ਫੈਲ ਸਕਦੀ ਹੈ।

**ਦਾਦਾਸ੍ਰੀ** : ਇਸ ਤਰ੍ਹਾਂ ਹੈ ਨਾ, ਕਿ ਤੇਰੇ ਵਿੱਚ, ਅਤੇ ਉਸ ਸਰਮੁਖਤਿਆਰ ਨੇ ਬੰਬਗੋਲੇ ਸੁੱਟੇ ਉਸ ਵਿੱਚ ਫ਼ਰਕ ਕੀ ਹੈ? ਤੂੰ ਉਹਨਾਂ ਵਿੱਚੋਂ ਹੀ ਛੋਟਾ ਸਰਮੁਖਤਿਆਰ ਬਣਿਆ!

**ਪ੍ਰਸ਼ਨਕਰਤਾ** : ਪਰ ਇਹ ਤਾਂ ਪਿੰਡ ਦੀ ਗੱਲ ਹੋਈ ਨਾ! ਇਹ ਬਰਸਾਤ ਹੈ, ਤਾਂ ਬਰਸਾਤ ਵਿੱਚ ਹਰ ਪਾਸੇ ਗੰਦਗੀ ਤਾਂ ਹੁੰਦੀ ਹੀ ਹੈ ਨਾ। ਉਦੋਂ ਮੱਛਰ-ਮੱਖੀਆਂ ਸਭ ਹੋ ਜਾਂਦੇ ਹਨ। ਤਾਂ ਮਿਊਂਸੀਪੈਲਿਟੀ ਕੀ ਕਰਦੀ ਹੈ ਕਿ ਸਭ ਜਗ੍ਹਾ 'ਤੇ ਦਵਾਈ ਛਿੜਕਦੀ ਹੈ।

**ਦਾਦਾਸ੍ਰੀ** : ਮਿਊਂਸੀਪੈਲਿਟੀ ਕਰਦੀ ਹੈ, ਉਸ ਵਿੱਚ ਸਾਨੂੰ ਕੀ ਲੈਣਾ-ਦੇਣਾ? ਸਾਡੇ ਮਨ ਵਿੱਚ ਉਸ ਤਰ੍ਹਾਂ ਦਾ ਭਾਵ ਨਹੀਂ ਹੋਣਾ ਚਾਹੀਦਾ। ਸਾਡੇ ਮਨ ਵਿੱਚ ਇਹ ਹੋਣਾ ਚਾਹੀਦਾ ਹੈ ਕਿ ਇਸ ਤਰ੍ਹਾਂ ਨਾ ਹੋਵੇ ਤਾਂ ਚੰਗਾ।

**ਪ੍ਰਸ਼ਨਕਰਤਾ** : ਤਾਂ ਮਿਊਂਸੀਪੈਲਿਟੀ ਦੇ ਜੋ ਕੰਮ ਕਰਨ ਵਾਲੇ ਲੋਕ ਹਨ, ਜੋ ਅਹੁਦੇ 'ਤੇ ਹੁੰਦੇ ਹਨ, ਉਹਨਾਂ ਨੂੰ ਦੋਸ਼ ਲੱਗਦਾ ਹੈ?

**ਦਾਦਾਸ੍ਰੀ** : ਨਹੀਂ। ਉਹਨਾਂ ਨੂੰ ਵੀ ਲੱਗਦਾ-ਕਰਦਾ ਨਹੀਂ ਹੈ।

**ਪ੍ਰਸ਼ਨਕਰਤਾ** : ਤਾਂ ਕਿਸ ਨੂੰ ਲੱਗਦਾ ਹੈ?

**ਦਾਦਾਸ੍ਰੀ** : ਉਹ ਤਾਂ ਸਿਰਫ਼ ਕਰਨ ਵਾਲੇ ਹੀ ਹਨ। ਉਹਨਾਂ ਤੋਂ ਕੌਣ ਕਰਵਾਉਂਦਾ ਹੈ? ਉਹਨਾਂ ਦੇ ਅਫ਼ਸਰ ਬਗੈਰਾ ਸਭ।

**ਪ੍ਰਸ਼ਨਕਰਤਾ** : ਤਾਂ ਅਫ਼ਸਰ ਕਿਸਦੇ ਲਈ ਕਰਦੇ ਹਨ?

**ਦਾਦਾਸ੍ਰੀ** : ਉਹਨਾਂ ਦਾ ਫ਼ਰਜ਼! ਪਰ ਆਪਣੇ ਲਈ ਨਹੀਂ।

**ਪ੍ਰਸ਼ਨਕਰਤਾ** : ਪਰ ਅਸੀਂ ਤਾਂ ਕੰਪਲੇਂਟ ਕੀਤੀ, ਪੱਤਰ ਲਿਖ ਕੇ ਨੋਟਿਸ ਦਿੱਤਾ।

**ਦਾਦਾਸ੍ਰੀ** : ਪਰ ਜਿਸਨੇ ਨਾ ਕਹਿਣਾ ਹੋਵੇ ਉਹ ਨਾ ਕਹੇ। ਜਿਸਨੇ ਨਾ ਕਰਨਾ ਹੋਵੇ ਉਹ ਕਹੇਗਾ, 'ਭਾਈ, ਮੈਨੂੰ ਇਹ ਨਹੀਂ ਚਾਹੀਦਾ। ਮੈਨੂੰ ਇਹ ਪਸੰਦ ਨਹੀਂ ਹੈ।' ਤਾਂ ਫਿਰ? ਤਾਂ ਖੁਦ ਦੀ ਜ਼ਿੰਮੇਦਾਰੀ ਨਹੀਂ ਹੈ। ਅਤੇ ਜਿਸਨੂੰ ਪਸੰਦ ਹੈ ਉਸਦੀ ਜ਼ਿੰਮੇਦਾਰੀ ਹੈ।

**ਪ੍ਰਸ਼ਨਕਰਤਾ** : ਇਸ ਲਈ ਹਰ ਇੱਕ ਦੇ ਖੁਦ ਦੇ ਭਾਵ 'ਤੇ ਰਿਹਾ?

**ਦਾਦਾਸ੍ਰੀ** : ਹਾਂ, ਖੁਦ ਦਾ ਭਾਵ ਕਿਸ ਵਿੱਚ ਹੈ? ਓਨੀ ਉਸਦੀ ਜ਼ੋਖ਼ਿਮਦਾਰੀ!

**ਪ੍ਰਸ਼ਨਕਰਤਾ** : ਜੇ ਪਾਣੀ ਦੀ ਟੈਂਕੀ ਹੋਵੇ, ਉਸ ਵਿੱਚ ਚੂਹਾ ਮਰ ਗਿਆ ਜਾਂ ਕਬੂਤਰ ਮਰ ਗਿਆ, ਤਾਂ ਉਹ ਸਾਰੀ ਸਾਫ਼ ਕਰਨੀ ਪੈਂਦੀ ਹੈ। ਸਾਫ਼-ਸਫ਼ਾਈ ਕਰਵਾਉਣ ਤੋਂ ਬਾਅਦ ਉਸ ਵਿੱਚ ਦਵਾਈ ਛਿੜਕਣੀ ਪੈਂਦੀ ਹੈ ਜਾਂ ਫਿਰ ਮਿਊਂਸੀਪੈਲਿਟੀ ਵਾਲੇ ਨੂੰ ਬੁਲਵਾ ਕੇ ਦਵਾਈ ਛਿੜਕਵਾਉਂਦੇ ਹਾਂ, ਕਿ ਸਾਰੇ ਹੀ ਜੀਵ-ਜੰਤੂਆਂ ਦਾ ਤਾਂ ਨਾਸ਼ ਹੋ ਜਾਵੇ ਨਾ? ਤਾਂ ਉਹ ਪਾਪ ਤਾਂ ਹੋਇਆ ਨਾ? ਉਹ ਬੰਧਨ ਕਿਸਨੂੰ ਪਿਆ? ਕਰਨ ਵਾਲੇ ਨੂੰ ਜਾਂ ਕਰਵਾਉਣ ਵਾਲੇ ਨੂੰ?

**ਦਾਦਾਸ਼੍ਰੀ** : ਕਰਨ ਵਾਲੇ ਅਤੇ ਕਰਵਾਉਣ ਵਾਲੇ ਦੋਨਾਂ ਨੂੰ ਜਾਂਦਾ ਹੈ। ਪਰ ਆਪਣੇ ਭਾਵ ਵਿੱਚ ਨਹੀਂ ਹੋਣਾ ਚਾਹੀਦਾ। ਆਪਣਾ ਇਹੋ ਜਿਹਾ ਭਾਵ ਨਹੀਂ ਹੋਣਾ ਚਾਹੀਦਾ।

**ਪ੍ਰਸ਼ਨਕਰਤਾ** : ਗੰਦਗੀ ਮਿਟਾਉਣ ਦਾ ਭਾਵ ਹੈ। ਕਿਉਂਕਿ ਗੰਦਗੀ ਨਾ ਮਿਟੇ ਤਾਂ ਸਾਰੇ ਮਨੁੱਖ ਪਾਣੀ ਪੀਣਗੇ ਤਾਂ ਉਹਨਾਂ ਨੂੰ ਨੁਕਸਾਨ ਹੋਵੇਗਾ।

**ਦਾਦਾਸ਼੍ਰੀ** : ਹਾਂ, ਪਰ ਉਹ ਤਾਂ ਦੋਸ਼ ਲੱਗਣਗੇ ਹੀ ਨਾ! ਇਸ ਤਰ੍ਹਾਂ ਹੈ ਨਾ, ਇਹੋ ਜਿਹੇ ਦੋਸ਼ ਗਿਣਨ ਜਾਈਏ ਨਾ, ਤਾਂ ਇਸ ਜਗਤ ਵਿੱਚ ਨਿਰੰਤਰ ਦੋਸ਼ ਹੀ ਹੋਇਆ ਕਰਦੇ ਹਨ।

ਇਸ ਲਈ ਤੁਸੀਂ ਕਿਸੇ ਦੀ ਚਿੰਤਾ ਨਹੀਂ ਕਰਨੀ ਹੈ। ਤੁਸੀਂ ਆਪਣਾ ਸੰਭਾਲੋ। ਸਭ ਆਪਣਾ-ਆਪਣਾ ਦੀ ਸੰਭਾਲੋ। ਹਰ ਇੱਕ ਜੀਵ ਮਾਤਰ ਆਪਣਾ-ਆਪਣਾ ਮਰਣ ਅਤੇ ਬਾਕੀ ਸਭ ਲੈ ਕੇ ਆਏ ਹਨ। ਇਸ ਲਈ ਤਾਂ ਭਗਵਾਨ ਨੇ ਕਿਹਾ ਹੈ ਕਿ ਕੋਈ ਕਿਸੇ ਨੂੰ ਨਹੀਂ ਮਾਰ ਸਕਦਾ। ਪਰ ਇਹ ਓਪਨ ਨਾ ਕਰਨਾ, ਨਹੀਂ ਤਾਂ ਲੋਕ ਦੁਰਉਪਯੋਗ ਕਰਨਗੇ।

ਘਰ ਵਿੱਚ ਦਸ ਆਦਮੀ ਹੋਣ ਅਤੇ ਟੈਂਕੀ ਖਰਾਬ ਹੈ, ਉਸਨੂੰ ਕੌਣ ਸਾਫ਼ ਕਰਵਾਉਣ ਨਿਕਲੇਗਾ? ਜਿਸ ਵਿੱਚ ਅਹੰਕਾਰ ਹੋਵੇ ਉਹ ਨਿਕਲੇਗਾ, ਕਿ 'ਮੈਂ ਕਰ ਦੇਵਾਂਗਾ। ਉਹ ਤੁਹਾਡਾ ਕੰਮ ਨਹੀਂ ਹੈ।' ਇਸ ਲਈ ਅਹੰਕਾਰੀ ਨੂੰ ਸਾਰਾ ਦੋਸ਼ ਜਾਂਦਾ ਹੈ।

**ਪ੍ਰਸ਼ਨਕਰਤਾ** : ਪਰ ਉਹ ਆਪਣੇ ਕਰੁਣਾ ਦੇ ਭਾਵ ਨਾਲ ਕਰਦਾ ਹੈ।

**ਦਾਦਾਸ਼੍ਰੀ** : ਕਰੁਣਾ ਹੋਵੇ ਜਾਂ ਚਾਹੇ ਜੋ ਹੋਵੇ। ਇਹ ਪਾਪ ਵੀ ਬੰਨ੍ਹੇ ਜਾਣਗੇ।

**ਪ੍ਰਸ਼ਨਕਰਤਾ** : ਤਾਂ ਕੀ ਕਰੀਏ? ਉਹ ਚਾਹੇ ਉਸ ਤਰ੍ਹਾਂ ਦਾ ਗੰਦਾ ਪਾਣੀ ਪੀ ਲੈਣ?

**ਦਾਦਾਸ਼੍ਰੀ** : ਇਸ ਵਿੱਚ ਚੱਲੇ ਇਸ ਤਰ੍ਹਾਂ ਦਾ ਨਹੀਂ ਹੈ। ਉਹ ਅਹੰਕਾਰ ਕੀਤੇ ਬਿਨਾਂ ਰਹੇਗਾ ਹੀ ਨਹੀਂ। ਅਤੇ ਇਹੋ ਜਿਹਾ ਕੁੱਝ ਨਹੀਂ ਹੈ, ਤੁਹਾਨੂੰ ਤਾਂ ਸਹੀ

ਸ਼ੁੱਧ ਹੀ ਪਾਣੀ ਮਿਲਦਾ ਰਹੇਗਾ। ਕੋਈ ਅਹੰਕਾਰੀ ਤੁਹਾਡੇ ਲਈ ਸ਼ੁੱਧ ਕਰ ਹੀ ਦੇਵੇਗਾ। ਹਾਂ, ਇਸ ਦੁਨੀਆਂ ਵਿੱਚ ਹਰ ਇੱਕ ਚੀਜ਼ ਹੈ। ਕੋਈ ਚੀਜ਼ ਇਹੋ ਜਿਹੀ ਨਹੀਂ ਕਿ ਜੋ ਨਾ ਮਿਲੇ। ਪਰ ਤੁਹਾਡਾ ਪੁੰਨ ਅਟਕਿਆ ਹੋਇਆ ਹੈ ਸਿਰਫ਼। ਤੁਹਾਡਾ ਜਿੰਨਾ ਅਹੰਕਾਰ ਓਨੇ ਅੰਤਰਾਏ। ਅਹੰਕਾਰ ਨਿਰਮੂਲ ਹੋਇਆ ਕਿ ਸਾਰੀਆਂ ਚੀਜ਼ਾਂ ਤੁਹਾਡੇ ਘਰ! ਇਸ ਜਗਤ ਦੀ ਕੋਈ ਚੀਜ਼ ਤੁਹਾਡੇ ਘਰ ਨਾ ਹੋਵੇ ਉਸ ਤਰ੍ਹਾਂ ਨਹੀਂ ਰਹੇਗਾ! ਅਹੰਕਾਰ ਹੀ ਅੰਤਰਾਏ ਹੈ।

# ਪੜ੍ਹਾਈ ਵਿੱਚ ਹਿੰਸਾ?

**ਪ੍ਰਸ਼ਨਕਰਤਾ** : ਇਹ ਐਗਰੀਕਲਚਰ ਕਾਲਜ ਵਿੱਚ ਪੜ੍ਹਦਾ ਹੈ। ਸਟੂਡੈਂਟ ਹੈ ਇੱਥੇ, ਤਾਂ ਕਹਿੰਦਾ ਹੈ, 'ਸਾਡੇ ਇੱਥੇ ਕੀੜੇ-ਮਕੌੜੇ ਪੜ੍ਹਨ ਦੇ ਲਈ ਫੜਨੇ ਪੈਂਦੇ ਹਨ ਅਤੇ ਉਹਨਾਂ ਨੂੰ ਮਾਰਨਾ ਪੈਂਦਾ ਹੈ, ਤਾਂ ਕੀ ਉਸ ਵਿੱਚ ਪਾਪ ਲੱਗਦਾ ਹੈ? ਫੜੀਏ ਨਾ ਤਾਂ ਸਾਨੂੰ ਮਾਰਕਸ ਨਹੀਂ ਮਿਲਦੇ ਪਰੀਖਿਆ ਵਿੱਚ, ਤਾਂ ਸਾਨੂੰ ਕੀ ਕਰਨਾ ਚਾਹੀਦਾ ਹੈ?'

**ਦਾਦਾਸ਼੍ਰੀ** : ਤਾਂ ਭਗਵਾਨ ਨੂੰ ਰੋਜ਼ ਪ੍ਰਾਰਥਨਾ ਕਰੋ ਇੱਕ ਘੰਟਾ ਕਿ ਭਗਵਾਨ ਇਹ ਮੇਰੇ ਭਾਗ ਵਿੱਚ ਇਹੋ ਜਿਹਾ ਕਿੱਥੋਂ ਆਇਆ, ਲੋਕਾਂ ਨੂੰ ਸਭ ਨੂੰ ਕੀ ਇਸ ਤਰ੍ਹਾਂ ਕਰਨਾ ਪੈਂਦਾ ਹੈ?! ਤੇਰੇ ਹਿੱਸੇ ਵਿੱਚ ਆਇਆ ਹੈ ਤਾਂ ਭਗਵਾਨ ਨੂੰ ਪ੍ਰਾਰਥਨਾ ਕਰ ਕਿ 'ਹੇ ਭਗਵਾਨ, ਮਾਫ਼ੀ ਮੰਗਦਾ ਹਾਂ। ਹੁਣ ਇਹੋ ਜਿਹਾ ਨਾ ਆਵੇ ਇਸ ਤਰ੍ਹਾਂ ਕਰਨਾ।'

**ਪ੍ਰਸ਼ਨਕਰਤਾ** : ਮਤਲਬ, ਇਸ ਵਿੱਚ ਜੋ ਪ੍ਰੇਰਣਾ ਦੇਣ ਵਾਲੇ ਟੀਚਰ ਹੁੰਦੇ ਹਨ ਨਾ, ਉਹ ਸਾਨੂੰ ਇਸ ਤਰ੍ਹਾਂ ਪ੍ਰੇਰਿਤ ਕਰਦੇ ਹਨ ਕਿ ਤੁਸੀਂ ਇਹਨਾਂ ਕੀੜੇ-ਮਕੌੜਿਆਂ ਨੂੰ ਫੜੋ ਅਤੇ ਇਸ ਤਰ੍ਹਾਂ ਐਲਬਮ ਬਣਾਓ, ਤਾਂ ਉਹਨਾਂ ਨੂੰ ਕੋਈ ਪਾਪ ਨਹੀਂ?

**ਦਾਦਾਸ਼੍ਰੀ** : ਉਹਨਾਂ ਦੇ ਹਿੱਸੇ ਵਿੱਚ ਆਉਂਦਾ ਹੈ, ਪ੍ਰੇਰਣਾ ਦੇਵੇ ਉਸਨੂੰ ਸੱਠ ਪ੍ਰਤੀਸ਼ਤ ਅਤੇ ਕਰਨ ਵਾਲੇ ਨੂੰ ਚਾਲੀ ਪ੍ਰਤੀਸ਼ਤ!

**ਪ੍ਰਸ਼ਨਕਰਤਾ** : ਇਹ ਕੋਈ ਵੀ ਵਸਤੂ ਜੋ ਹੋ ਰਹੀ ਹੈ ਉਹ ਵਿਵਸਥਿਤ ਦੇ ਨਿਯਮ ਦੇ ਅਨੁਸਾਰ ਠੀਕ ਨਹੀਂ ਮੰਨੀ ਜਾਂਦੀ? ਉਹ ਨਿਮਿਤ ਬਣੇ ਅਤੇ ਉਹਨਾਂ ਨੂੰ ਕਰਨਾ ਪਿਆ। ਤਾਂ ਫਿਰ ਉਹਨਾਂ ਦੇ ਹਿੱਸੇ ਵਿੱਚ ਪਾਪ ਕਿਉਂ ਰਹੇ?

**ਦਾਦਾਸ਼੍ਰੀ** : ਪਾਪ ਤਾਂ ਇਸ ਲਈ ਹੀ ਹੁੰਦਾ ਹੈ ਕਿ ਇਹੋ ਜਿਹਾ ਕੰਮ ਆਪਣੇ ਹਿੱਸੇ ਵਿੱਚ ਨਹੀਂ ਹੋਣਾ ਚਾਹੀਦਾ, ਫਿਰ ਵੀ ਆਪਣੇ ਹਿੱਸੇ ਵਿੱਚ

ਇਹੋ ਜਿਹਾ ਆਇਆ? ਬੱਕਰੇ ਕੱਟਣ ਦਾ ਆਪਣੇ ਭਾਗ ਵਿੱਚ ਆਵੇ ਤਾਂ ਚੰਗਾ ਲੱਗੇਗਾ?

**ਪ੍ਰਸ਼ਨਕਰਤਾ** : ਚੰਗਾ ਤਾਂ ਨਹੀਂ ਲੱਗੇਗਾ। ਪਰ ਦਾਦਾ, ਕਰਨਾ ਹੀ ਪਵੇ ਇਸ ਤਰ੍ਹਾਂ ਹੋਵੇ ਤਾਂ? ਜ਼ਰੂਰੀ ਰੂਪ ਨਾਲ ਕਰਨਾ ਹੀ ਪਵੇ, ਛੁਟਕਾਰਾ ਹੀ ਨਾ ਹੋਵੇ, ਉਦੋਂ ਕੀ?

**ਦਾਦਾਸ਼੍ਰੀ** : ਕਰਨਾ ਪਵੇ ਤਾਂ... ਪਛਤਾਵੇ ਸਹਿਤ ਕਰਨਾ ਪਵੇ, ਤਾਂ ਹੀ ਕੰਮ ਦਾ ਹੈ। ਇੱਕ ਘੰਟਾ ਪਛਤਾਵਾ ਕਰਨਾ ਪਵੇਗਾ ਰੋਜ਼, ਇੱਕ ਕੀਟਕ ਬਣਾ ਦੇ, ਦੇਖੀਏ? ਫੌਰਨ ਦੇ ਸਾਇੰਟਿਸਟ ਬਣਾ ਦੇਣਗੇ ਇੱਕ ਕੀਟਕ?

**ਪ੍ਰਸ਼ਨਕਰਤਾ** : ਨਾ, ਉਹ ਤਾਂ ਸੰਭਵ ਹੀ ਨਹੀਂ ਨਾ ਦਾਦਾ!

**ਦਾਦਾਸ਼੍ਰੀ** : ਤਾਂ ਫਿਰ ਬਣਾ ਨਹੀਂ ਸਕਦੇ ਤਾਂ ਫਿਰ ਮਾਰ ਕਿਸ ਤਰ੍ਹਾਂ ਸਕਦੇ ਹਾਂ?

ਉਹਨਾਂ ਲੋਕਾਂ ਨੂੰ, ਸਭ ਨੂੰ ਪ੍ਰਾਰਥਨਾ ਕਰਨੀ ਚਾਹੀਦੀ ਹੈ ਭਗਵਾਨ ਨੂੰ, ਕਿ ਸਾਡੇ ਹਿੱਸੇ ਵਿੱਚ ਇਹ ਕਿੱਥੋਂ ਆਇਆ, ਖੇਤੀਬਾੜੀ ਦਾ ਧੰਦਾ ਕਿੱਥੋਂ ਆਇਆ... ਖੇਤੀਬਾੜੀ ਵਿੱਚ ਤਾਂ ਨਿਰੀ ਹਿੰਸਾ ਹੀ ਹੈ ਪਰ ਇਹੋ ਜਿਹੀ ਨਹੀਂ, ਇਹ ਤਾਂ ਖੁੱਲ੍ਹੀ ਹਿੰਸਾ ਹੈ।

**ਪ੍ਰਸ਼ਨਕਰਤਾ** : ਬਹੁਤ ਵਧੀਆ ਨਮੂਨਾ ਲੈ ਕੇ ਆਏ ਮਾਰ ਕੇ, ਤਾਂ ਵਾਪਸ ਖੁਸ਼ ਹੁੰਦੇ ਹਨ ਕਿ ਮੈਂ ਮਾਰ ਕੇ ਲਿਆਇਆ, ਕਿੰਨਾ ਵਧੀਆ ਨਮੂਨਾ ਮਿਲਿਆ। ਉਸਦੇ ਜ਼ਿਆਦਾ ਮਾਰਕਸ ਮਿਲਦੇ ਹਨ। ਕਿੰਨਾ ਵਧੀਆ ਮੈਂ ਫੜਿਆ!

**ਦਾਦਾਸ਼੍ਰੀ** : ਖੁਸ਼ ਹੁੰਦਾ ਹੈ ਨਾ! ਉੱਥੇ ਓਨਾ ਹੀ ਕਰਮ ਲੱਗੇਗਾ, ਉਸਦਾ ਫ਼ਲ ਆਵੇਗਾ ਵਾਪਸ, ਜਿੰਨੇ ਖੁਸ਼ ਹੋਏ ਓਨੀ ਹੀ ਕੁੜੱਤਣ ਭੋਗਣੀ ਪਵੇਗੀ।

## ਅਲੱਗ ਹਿਸਾਬ ਪਾਪ ਦੇ...

**ਪ੍ਰਸ਼ਨਕਰਤਾ** : ਇੱਕ ਆਦਮੀ ਨੇ ਘਾਹ ਕੱਟਿਆ, ਦੂਜੇ ਆਦਮੀ ਨੇ ਦਰਖਤ ਕੱਟਿਆ, ਤੀਜੇ ਆਦਮੀ ਨੇ ਮੱਛਰ ਮਾਰਿਆ, ਚੌਥੇ ਆਦਮੀ ਨੇ ਹਾਥੀ ਮਾਰਿਆ, ਅਤੇ ਪੰਜਵੇਂ ਆਦਮੀ ਨੇ ਮਨੁੱਖ ਨੂੰ ਮਾਰਿਆ। ਹੁਣ ਇਹਨਾਂ ਸਭ ਵਿੱਚ ਜੀਵ ਹੱਤਿਆ ਤਾਂ ਹੋਈ ਹੀ ਪਰ ਉਸਦੇ ਪਾਪ ਦਾ ਫ਼ਲ ਅਲੱਗ-ਅਲੱਗ ਹੈ ਨਾ?

**ਦਾਦਾਸ੍ਰੀ** : ਅਲੱਗ-ਅਲੱਗ। ਇਸ ਤਰ੍ਹਾਂ ਹੈ ਨਾ, ਤਿਨਕਿਆਂ ਦੀ ਕੋਈ ਕੀਮਤ ਹੀ ਨਹੀਂ।

**ਪ੍ਰਸ਼ਨਕਰਤਾ** : ਪਰ ਉਸ ਵਿੱਚ ਆਤਮਾ ਤਾਂ ਹੈ ਨਾ?

**ਦਾਦਾਸ੍ਰੀ** : ਉਹ ਤਾਂ ਹੈ। ਪਰ ਉਹ ਖੁਦ ਜੋ ਭੋਗਦਾ ਹੈ ਨਾ, ਉਹ ਬੇਭਾਨ ਅਵਸਥਾ ਵਿੱਚ ਭੋਗਦਾ ਹੈ ਨਾ!

**ਪ੍ਰਸ਼ਨਕਰਤਾ** : ਮਤਲਬ ਸਾਹਮਣੇ ਵਾਲੇ ਦੇ ਭੁਗਤਾਨ ਦੇ ਅਨੁਸਾਰ ਪਾਪ ਹੈ?

**ਦਾਦਾਸ੍ਰੀ** : ਸਾਹਮਣੇ ਵਾਲੇ ਨੂੰ ਦੁੱਖ ਕਿੰਨਾ ਹੋਇਆ, ਉਸਦੇ ਅਨੁਸਾਰ ਸਾਨੂੰ ਪਾਪ ਲੱਗਦਾ ਹੈ।

**ਪ੍ਰਸ਼ਨਕਰਤਾ** : ਬੰਗਲੇ ਦੇ ਆਸਪਾਸ ਖੁਦ ਆਪਣਾ ਗਾਰਡਨ ਬਣਾਉਂਦਾ ਹੈ।

**ਦਾਦਾਸ੍ਰੀ** : ਉਸ ਵਿੱਚ ਹਰਜ਼ ਨਹੀਂ ਹੈ। ਓਨਾ ਟਾਈਮ ਆਪਣਾ ਬੇਕਾਰ ਜਾਂਦਾ ਹੈ, ਇਸ ਲਈ ਮਨ੍ਹਾ ਕੀਤਾ ਹੈ। ਉਹਨਾਂ ਜੀਵਾਂ ਦੇ ਲਈ ਮਨ੍ਹਾ ਨਹੀਂ ਕੀਤਾ।

**ਪ੍ਰਸ਼ਨਕਰਤਾ** : ਪਰ ਅਸੀਂ ਨਿਮਿਤ ਬਣੇ ਕਹਾਉਂਦੇ ਹਾਂ ਨਾ।

**ਦਾਦਾਸ੍ਰੀ** : ਨਿਮਿਤ ਵਿੱਚ ਹਰਜ਼ ਨਹੀਂ ਹੈ। ਜਗਤ ਨਿਮਿਤ ਰੂਪ ਹੀ ਹੈ। ਉਹਨਾਂ ਇੱਕ ਇੰਦਰੀ ਜੀਵਾਂ ਨੂੰ ਕੋਈ ਦੁੱਖ ਨਹੀਂ ਦਿੰਦੇ ਅਸੀਂ। ਉਹ ਸਭ ਚੱਲਦਾ ਹੀ ਰਹਿੰਦਾ ਹੈ। ਇੱਕ ਇੰਦਰੀ ਜੀਵ ਕਿ ਜਿਹਨਾਂ ਦੀ ਚਿੰਤਾ ਕਰਨੀ ਨਹੀਂ ਹੈ, ਉਹਨਾਂ ਦੀ ਉਲਝਣ ਪਾ ਦਿੱਤੀ। ਪਰ ਜਾਣ-ਬੁੱਝ ਕੇ ਰਾਹ ਚੱਲਦੇ ਦਰੱਖ਼ਤ ਦੇ ਪੱਤੇ ਬਿਨਾਂ ਕੰਮ ਦੇ ਤੋੜਨਾ ਨਹੀਂ, ਅਨਰਥਕਾਰੀ ਕਿਰਿਆਵਾਂ ਨਾ ਕਰਨਾ ਅਤੇ ਦਾਤਣ ਦੀ ਜ਼ਰੂਰਤ ਹੋਵੇ ਤਾਂ ਤੁਸੀਂ ਦਰਖ਼ਤ ਨੂੰ ਕਹਿਣਾ ਕਿ, 'ਮੈਨੂੰ ਇੱਕ ਟੁਕੜਾ ਚਾਹੀਦਾ ਹੈ।' ਇਸ ਤਰ੍ਹਾਂ ਮੰਗ ਲੈਣਾ।

**ਪ੍ਰਸ਼ਨਕਰਤਾ** : ਇੱਕ ਆਦਮੀ ਫੁੱਟਪਾਥ 'ਤੇ ਚੱਲ ਰਿਹਾ ਹੋਵੇ, ਦੂਜਾ ਆਦਮੀ ਘਾਹ 'ਤੇ ਚੱਲ ਰਿਹਾ ਹੋਵੇ। ਫ਼ਰਕ ਤਾਂ ਹੈ ਹੀ ਨਾ?

**ਦਾਦਾਸ੍ਰੀ** : ਠੀਕ ਹੈ ਪਰ ਉਸ ਵਿੱਚ ਬਹੁਤ ਵੱਡਾ ਫ਼ਰਕ ਨਹੀਂ ਹੈ। ਇਹ ਤਾਂ ਲੋਕਾਂ ਨੇ ਉਲਟਾ ਪਾ ਦਿੱਤਾ ਹੈ। ਵੱਡੀ ਗੱਲ ਰਹਿ ਗਈ ਅਤੇ ਛੋਟੀਆਂ ਗੱਲਾਂ ਪਾ ਦਿੱਤੀਆਂ। ਲੋਕਾਂ ਦੇ ਨਾਲ ਚਿੜਨਾ ਉਸਨੂੰ ਵੱਡੀ ਹਿੰਸਾ ਕਿਹਾ ਹੈ। ਸਾਹਮਣੇ ਵਾਲੇ ਨੂੰ ਦੁੱਖ ਹੁੰਦਾ ਹੈ ਨਾ!

# ਨਿਯਮ, ਖੇਤੀ ਵਿੱਚ ਪੁੰਨ-ਪਾਪ ਦਾ...

**ਪ੍ਰਸ਼ਨਕਰਤਾ** : ਇਹ ਕਿਸਾਨ ਖੇਤੀ ਕਰਦੇ ਹਨ ਉਸ ਵਿੱਚ ਪਾਪ ਹੈ?

**ਦਾਦਾਸ਼੍ਰੀ** : ਹਰ ਪਾਸੇ ਪਾਪ ਹੈ। ਕਿਸਾਨ ਖੇਤੀ ਕਰਨ ਉਸ ਵਿੱਚ ਵੀ ਪਾਪ ਹੈ ਅਤੇ ਇਹ ਅਨਾਜ ਦੇ ਦਾਣਿਆਂ ਦਾ ਵਪਾਰ ਕਰਦੇ ਹਨ, ਉਹ ਸਾਰੇ ਪਾਪ ਹਨ। ਦਾਣਿਆਂ ਵਿੱਚ ਜੀਵ ਪੈਂਦੇ ਹਨ ਕਿ ਨਹੀਂ ਪੈਂਦੇ? ਅਤੇ ਲੋਕ ਜੀਵ-ਜੰਤੂਆਂ ਦੇ ਨਾਲ ਬਾਜਰਾ ਵੇਚਦੇ ਹਨ। ਓਏ, ਜੰਤੂਆਂ ਦੇ ਵੀ ਪੈਸੇ ਲਏ ਅਤੇ ਉਹ ਖਾਧੇ!

**ਪ੍ਰਸ਼ਨਕਰਤਾ** : ਪਰ ਖੇਤੀ ਕਰਨ ਵਾਲੇ ਨੂੰ ਇੱਕ ਬੂਟੇ ਨੂੰ ਵੱਡਾ ਕਰਨਾ ਪੈਂਦਾ ਹੈ ਅਤੇ ਦੂਜੇ ਬੂਟੇ ਨੂੰ ਪੁੱਟਣਾ ਪੈਂਦਾ ਹੈ। ਤਾਂ ਵੀ ਉਸ ਵਿੱਚ ਪਾਪ ਦਾ ਭਾਰ ਹੈ ਕੋਈ?

**ਦਾਦਾਸ਼੍ਰੀ** : ਹੈ ਹੀ ਨਾ!

**ਪ੍ਰਸ਼ਨਕਰਤਾ** : ਤਾਂ ਕਿਸਾਨ ਖੇਤੀ ਕਿਸ ਤਰ੍ਹਾਂ ਕਰਨ?

**ਦਾਦਾਸ਼੍ਰੀ** : ਉਹ ਤਾਂ ਇਸ ਤਰ੍ਹਾਂ ਹੈ ਨਾ, ਇੱਕ ਕੰਮ ਕਰੋ, ਉਸ ਵਿੱਚ ਪੁੰਨ ਅਤੇ ਪਾਪ ਦੋਵੇਂ ਸਮਾਏ ਹੋਏ ਹੁੰਦੇ ਹਨ। ਇਹ ਕਿਸਾਨ ਖੇਤੀ ਕਰਦੇ ਹਨ, ਉਹ ਦੂਸਰੇ ਬੂਟੇ ਨੂੰ ਪੁੱਟ ਦਿੰਦੇ ਹਨ ਅਤੇ ਇਸ ਕੰਮ ਦੇ ਬੂਟੇ ਨੂੰ ਰੱਖਦੇ ਹਨ, ਯਾਨੀ ਉਸਨੂੰ ਪਾਲਦੇ-ਪੋਸਦੇ ਹਨ, ਉਸ ਵਿੱਚ ਉਸਨੂੰ ਬਹੁਤ ਪੁੰਨ ਬੰਨ੍ਹਦਾ ਹੈ ਅਤੇ ਜਿਸਨੂੰ ਪੁੱਟ ਦਿੰਦੇ ਹਨ, ਉਸਦਾ ਉਸਨੂੰ ਪਾਪ ਬੰਨ੍ਹਦਾ ਹੈ। ਇਹ ਪਾਪ ਪੱਚੀ ਪ੍ਰਤੀਸ਼ਤ ਬੰਨ੍ਹਦਾ ਹੈ ਅਤੇ ਪੁੰਨ ਉਸਨੂੰ ਪਝੱਤਰ ਪ੍ਰਤੀਸ਼ਤ ਬੰਨ੍ਹਦਾ ਹੈ। ਤਾਂ ਫਿਰ ਪੰਜਾਹ ਪ੍ਰਤੀਸ਼ਤ ਦਾ ਫ਼ਾਇਦਾ ਹੋਇਆ ਨਾ!

**ਪ੍ਰਸ਼ਨਕਰਤਾ** : ਤਾਂ ਉਹ ਪਾਪ ਅਤੇ ਪੁੰਨ 'ਪਲੱਸ-ਮਾਈਨਸ' ਹੋ ਜਾਂਦੇ ਹਨ?

**ਦਾਦਾਸ਼੍ਰੀ** : ਨਾ। ਉਹ 'ਪਲੱਸ-ਮਾਈਨਸ' ਨਹੀਂ ਕੀਤਾ ਜਾਂਦਾ। ਬਹੀ ਵਿੱਚ ਤਾਂ ਦੋਵੇਂ ਲਿਖੇ ਜਾਂਦੇ ਹਨ। 'ਪਲੱਸ-ਮਾਈਨਸ' ਹੋ ਜਾਂਦਾ ਹੋਵੇ ਨਾ, ਫਿਰ ਤਾਂ ਕਿਸੇ ਦੇ ਇੱਥੇ ਜ਼ਰਾ ਵੀ ਦੁੱਖ ਨਾ ਹੁੰਦਾ। ਫਿਰ ਤਾਂ ਕੋਈ ਮੋਕਸ਼ ਵਿੱਚ ਵੀ ਨਾ ਜਾਂਦਾ। ਉਹ ਤਾਂ ਕਹਿੰਦਾ, 'ਇੱਥੇ ਠੀਕ ਹੈ, ਕੋਈ ਦੁੱਖ ਨਹੀਂ।' ਲੋਕ ਤਾਂ ਬਹੁਤ ਪੱਕੇ ਹੁੰਦੇ ਹਨ। ਪਰ ਇਹੋ ਜਿਹਾ ਕੁੱਝ ਹੁੰਦਾ ਨਹੀਂ।

ਜਗਤ ਪੂਰਾ ਤਾਂ ਪਾਪ ਵਿੱਚ ਹੀ ਹੈ ਨਾ ਅਤੇ ਪੁੰਨ ਵਿੱਚ ਵੀ ਹੈ। ਪਾਪ ਦੇ ਨਾਲ-ਨਾਲ ਪੁੰਨ ਵੀ ਹੁੰਦੇ ਹਨ। ਪਰ ਭਗਵਾਨ ਨੇ ਕੀ ਕਿਹਾ ਹੈ ਕਿ ਲਾਭਾਲਾਭ ਦਾ ਵਪਾਰ ਕਰੋ।

# ਸਪੈਸ਼ਲ ਪ੍ਰਤੀਕ੍ਰਮਣ, ਕਿਸਾਨਾਂ ਦੇ ਲਈ

**ਪ੍ਰਸ਼ਨਕਰਤਾ** : ਤੁਹਾਡੀ ਕਿਤਾਬ ਵਿੱਚ ਪੜ੍ਹਿਆ ਸੀ ਕਿ 'ਮਨ-ਵਚਨ-ਕਾਇਆ ਤੋਂ ਕਿਸੇ ਜੀਵ ਨੂੰ ਕਿੰਚਿਤਮਾਤਰ (ਜ਼ਰਾ ਜਿੰਨਾ ਵੀ) ਦੁੱਖ ਨਾ ਹੋਵੇ' ਇਹ ਪੜ੍ਹਿਆ, ਪਰ ਇੱਕ ਪਾਸੇ ਅਸੀਂ ਕਿਸਾਨ ਹਾਂ, ਫਿਰ ਤੰਬਾਕੂ ਦੀ ਫ਼ਸਲ ਉਗਾਉਂਦੇ ਹਾਂ ਤਾਂ ਸਾਨੂੰ ਉੱਪਰੋਂ ਹਰ ਇੱਕ ਬੂਟੇ ਦੀ ਕੁੰਭਲ, ਮਤਲਬ ਉਸਦੀ ਗਰਦਨ ਤੋੜ ਹੀ ਦੇਣੀ ਪੈਂਦੀ ਹੈ। ਤਾਂ ਇਸ ਨਾਲ ਉਸਨੂੰ ਦੁੱਖ ਤਾਂ ਹੋਇਆ ਨਾ! ਉਸਦਾ ਪਾਪ ਤਾਂ ਲੱਗਦਾ ਹੈ ਨਾ? ਇਸ ਤਰ੍ਹਾਂ ਲੱਖਾਂ ਬੂਟਿਆਂ ਦੀਆਂ ਗਰਦਨਾਂ ਤੋੜ ਦਿੰਦੇ ਹਾਂ। ਤਾਂ ਇਸ ਪਾਪ ਤੋਂ ਛੁਟਕਾਰਾ ਕਿਸ ਤਰ੍ਹਾਂ ਕਰੀਏ?

**ਦਾਦਾਸ਼੍ਰੀ** : ਉਹ ਤਾਂ ਅੰਦਰ ਮਨ ਵਿੱਚ ਇਸ ਤਰ੍ਹਾਂ ਹੋਣਾ ਚਾਹੀਦਾ ਹੈ ਕਿ ਓਏ! ਇਹ ਕੰਮ ਮੇਰੇ ਹਿੱਸੇ ਵਿੱਚ ਕਿੱਥੋਂ ਆਇਆ? ਬੱਸ ਇੰਨਾ ਹੀ। ਬੂਟੇ ਦੀ ਕੁੰਭਲ ਤੋੜ ਦੇਣਾ। ਪਰ ਮਨ ਵਿੱਚ 'ਇਹ ਕੰਮ ਮੇਰੇ ਹਿੱਸੇ ਵਿੱਚ ਕਿੱਥੋਂ ਆਇਆ', ਇਸ ਤਰ੍ਹਾਂ ਪਸ਼ਚਾਤਾਪ ਹੋਣਾ ਚਾਹੀਦਾ ਹੈ। 'ਇਸ ਤਰ੍ਹਾਂ ਨਹੀਂ ਕਰਨਾ ਚਾਹੀਦਾ' ਇਹ ਮਨ ਵਿੱਚ ਹੋਣਾ ਚਾਹੀਦਾ ਹੈ, ਬੱਸ।

**ਪ੍ਰਸ਼ਨਕਰਤਾ** : ਪਰ ਇਹ ਪਾਪ ਤਾਂ ਹੋਣ ਹੀ ਵਾਲਾ ਹੈ ਨਾ?

**ਦਾਦਾਸ਼੍ਰੀ** : ਉਹ ਤਾਂ ਹੈ ਹੀ। ਉਹ ਦੇਖਣਾ ਨਹੀਂ ਹੈ, ਉਹ ਤੁਹਾਨੂੰ ਦੇਖਣਾ ਨਹੀਂ ਹੈ। ਹੋਇਆ ਕਰਦਾ ਹੈ ਉਹ ਪਾਪ ਦੇਖਣਾ ਨਹੀਂ ਹੈ। ਇਸ ਤਰ੍ਹਾਂ ਨਹੀਂ ਹੋਣਾ ਚਾਹੀਦਾ ਇਹ ਤੁਸੀਂ ਨਿਸ਼ਚਿਤ ਕਰਨਾ ਹੈ, ਨਿਸ਼ਚਾ ਕਰਨਾ ਚਾਹੀਦਾ ਹੈ। ਇਹੋ ਜਿਹਾ ਕੰਮ ਕਿੱਥੋਂ ਮਿਲ ਗਿਆ? ਦੂਜਾ ਕੋਈ ਚੰਗਾ ਕੰਮ ਮਿਲਿਆ ਹੁੰਦਾ ਤਾਂ ਅਸੀਂ ਇਸ ਤਰ੍ਹਾਂ ਨਾ ਕਰਦੇ। ਇਸ ਤਰ੍ਹਾਂ ਪਸ਼ਚਾਤਾਪ ਨਹੀਂ ਹੁੰਦਾ। ਇਸ ਤਰ੍ਹਾਂ ਨਾ ਜਾਣਿਆ ਹੋਵੇ ਨਾ, ਉਦੋਂ ਤੱਕ ਪਸ਼ਚਾਤਾਪ ਨਹੀਂ ਹੁੰਦਾ। ਖੁਸ਼ ਹੋ ਕੇ ਬੂਟੇ ਨੂੰ ਸੁੱਟ ਦਿੰਦਾ ਹੈ। ਸਾਡੇ ਕਹੇ ਅਨੁਸਾਰ ਕਰਨਾ, ਤੁਹਾਡੀ ਸਾਰੀ ਜ਼ਿੰਮੇਦਾਰੀ ਸਾਡੀ। ਬੂਟੇ ਨੂੰ ਸੁੱਟ ਦਿਓ ਉਸ ਵਿੱਚ ਹਰਜ਼ ਨਹੀਂ ਹੈ, ਪਸ਼ਚਾਤਾਪ ਹੋਣਾ ਚਾਹੀਦਾ ਹੈ ਕਿ ਇਹ ਕਿੱਥੋਂ ਆਇਆ ਮੇਰੇ ਹਿੱਸੇ ਵਿੱਚ?

**ਪ੍ਰਸ਼ਨਕਰਤਾ** : ਸਮਝਿਆ।

**ਦਾਦਾਸ਼੍ਰੀ** : ਇਹਨਾਂ ਕਿਸਾਨਾਂ ਤੋਂ ਜ਼ਿਆਦਾ ਤਾਂ ਵਪਾਰੀ ਪਾਪ ਕਰਦੇ ਹਨ ਅਤੇ ਵਪਾਰੀਆਂ ਤੋਂ ਜ਼ਿਆਦਾ ਇਹ ਘਰ ਬੈਠੇ ਰਹਿੰਦੇ ਹਨ, ਉਹ ਬਹੁਤ ਪਾਪ ਕਰਦੇ ਹਨ, ਮੰਦਭਾਗੇ। ਪਾਪ ਤਾਂ ਮਨ ਨਾਲ ਹੁੰਦਾ ਹੈ, ਸਰੀਰ ਨਾਲ ਪਾਪ ਨਹੀਂ ਹੁੰਦਾ। ਤੁਸੀਂ ਗੱਲ ਸਮਝਣੀ ਹੈ। ਇਹਨਾਂ ਦੂਸਰੇ ਲੋਕਾਂ ਨੂੰ ਸਮਝਣ ਦੀ ਜ਼ਰੂਰਤ

ਨਹੀਂ ਹੈ। ਤੁਸੀਂ ਆਪਣੇ ਲਾਇਕ ਸਮਝ ਲੈਣਾ ਹੈ। ਦੂਸਰੇ ਲੋਕ ਜੋ ਸਮਝਦੇ ਹਨ ਉਹੀ ਠੀਕ ਹੈ।

**ਪ੍ਰਸ਼ਨਕਰਤਾ** : ਕਪਾਹ ਵਿੱਚ ਦਵਾਈ ਛਿੜਕਣੀ ਪੈਂਦੀ ਹੈ ਤਾਂ ਕੀ ਕਰੀਏ? ਉਸ ਵਿੱਚ ਹਿੰਸਾ ਤਾਂ ਹੁੰਦੀ ਹੀ ਹੈ ਨਾ?

**ਦਾਦਾਸ਼੍ਰੀ** : ਅਖੀਰ ਵਿੱਚ ਜੋ-ਜੋ ਕੰਮ ਕਰਨੇ ਪੈਂਦੇ ਹਨ ਉਹ ਪ੍ਰਤੀਕ੍ਰਮਣ ਕਰਨ ਦੀ ਸ਼ਰਤ 'ਤੇ ਕਰਨੇ ਚਾਹੀਦੇ ਹਨ।

ਤੁਹਾਨੂੰ ਇਸ ਸੰਸਾਰ ਵਿਹਾਰ ਵਿੱਚ ਕਿਸ ਤਰ੍ਹਾਂ ਚੱਲਣਾ ਹੈ, ਉਹ ਨਹੀਂ ਆਉਂਦਾ। ਉਹ ਅਸੀਂ ਤੁਹਾਨੂੰ ਸਿਖਾਉਂਦੇ ਹਾਂ। ਉਸ ਨਾਲ ਨਵੇਂ ਪਾਪ ਨਹੀਂ ਬੰਨ੍ਹਣਗੇ।

ਖੇਤ ਵਿੱਚ ਤਾਂ ਖੇਤੀਬਾੜੀ ਕਰੀਏ, ਇਸ ਲਈ ਪਾਪ ਬੰਨ੍ਹਦੇ ਹੀ ਹਨ। ਪਰ ਉਹ ਬੰਨ੍ਹਦੇ ਹਨ ਉਸਦੇ ਨਾਲ ਅਸੀਂ ਤੁਹਾਨੂੰ ਦਵਾਈ ਦਿੰਦੇ ਹਾਂ ਕਿ ਇਸ ਤਰ੍ਹਾਂ ਬੋਲਣਾ। ਉਸ ਨਾਲ ਪਾਪ ਘੱਟ ਹੋ ਜਾਣਗੇ। ਅਸੀਂ ਪਾਪ ਧੋਣ ਦੀ ਦਵਾਈ ਦਿੰਦੇ ਹਾਂ। ਦਵਾਈ ਨਹੀਂ ਚਾਹੀਦੀ? ਖੇਤ ਵਿੱਚ ਗਏ ਇਸ ਲਈ ਜੋਤੋ-ਵਾਹੋ, ਉਸ ਵਿੱਚ ਪਾਪ ਤਾਂ ਹੋਣਗੇ ਹੀ। ਅੰਦਰ ਕਿੰਨੇ ਹੀ ਜੀਵ ਮਾਰੇ ਜਾਂਦੇ ਹਨ। ਇਹ ਗੰਨਾ ਕੱਟਦੇ ਹੋ ਤਾਂ ਪਾਪ ਨਹੀਂ ਕਹਾਉਂਦਾ? ਉਹ ਜੀਵ ਹੀ ਹਨ ਨਾ ਵਿਚਾਰੇ? ਪਰ ਉਸਦਾ ਕੀ ਕਰਨਾ ਉਹ ਅਸੀਂ ਤੁਹਾਨੂੰ ਸਮਝਾਉਂਦੇ ਹਾਂ, ਜਿਸ ਨਾਲ ਤੁਹਾਨੂੰ ਦੋਸ਼ ਘੱਟ ਲੱਗੇ ਅਤੇ ਭੌਤਿਕ ਸੁੱਖ ਚੰਗੀ ਤਰ੍ਹਾਂ ਭੋਗੋ।

ਖੇਤੀਬਾੜੀ ਵਿੱਚ ਜੀਵ-ਜੰਤੂ ਮਰਨ, ਉਸਦਾ ਦੋਸ਼ ਤਾਂ ਲੱਗਦਾ ਹੈ ਨਾ? ਇਸ ਲਈ ਖੇਤੀਬਾੜੀ ਵਾਲਿਆਂ ਨੂੰ ਹਰ ਰੋਜ਼ ਪੰਜ-ਦਸ ਮਿੰਟ ਭਗਵਾਨ ਨੂੰ ਪ੍ਰਾਰਥਨਾ ਕਰਨੀ ਚਾਹੀਦੀ ਹੈ ਕਿ ਇਹ ਦੋਸ਼ ਹੋਇਆ ਉਸਦੀ ਮਾਫ਼ੀ ਮੰਗਦਾ ਹਾਂ। ਕਿਸਾਨ ਹੋਵੇ ਉਸਨੂੰ ਕਹਾਂਗੇ ਕਿ ਤੂੰ ਇਹ ਕੰਮ ਕਰਦਾ ਹੈਂ, ਉਸ ਵਿੱਚ ਜੀਵ ਮਰਦੇ ਹਨ। ਉਸਦਾ ਇਸ ਤਰ੍ਹਾਂ ਪ੍ਰਤੀਕ੍ਰਮਣ ਕਰ। ਤੂੰ ਜੋ ਗਲਤ ਕਰਦਾ ਹੈਂ, ਉਸ ਵਿੱਚ ਮੈਨੂੰ ਹਰਜ਼ ਨਹੀਂ ਹੈ। ਪਰ ਉਸਦਾ ਤੂੰ ਇਸ ਤਰ੍ਹਾਂ ਪ੍ਰਤੀਕ੍ਰਮਣ ਕਰ।

## ਸਰੂਪ ਗਿਆਨੀ ਨੂੰ ਪੁੰਨ-ਪਾਪ ਛੂੰਹਦੇ ਨਹੀਂ

**ਪ੍ਰਸ਼ਨਕਰਤਾ** : ਜੰਤੂ ਨਾਸ਼ਕ ਦਵਾਈ ਅਸੀਂ ਬਣਾਉਂਦੇ ਹਾਂ ਅਤੇ ਫਿਰ ਉਹ ਖੇਤ ਵਿੱਚ ਛਿੜਕਦੇ ਹਾਂ, ਉਸ ਵਿੱਚ ਕਿੰਨੇ ਹੀ ਜੀਵ ਮਰ ਜਾਂਦੇ ਹਨ। ਤਾਂ

ਫਿਰ ਉਸ ਵਿੱਚ ਪਾਪ ਲੱਗਦਾ ਹੈ ਜਾਂ ਨਹੀਂ ਲੱਗਦਾ? ਫਿਰ ਉਹ ਦਵਾਈ ਬਣਾਉਣੀ, ਉਹ ਪਾਪ ਕਹਾਵੇਗਾ ਜਾਂ ਨਹੀਂ?

**ਦਾਦਾਸ਼੍ਰੀ** : ਹਾਂ। ਕਿਉਂਕਿ ਉਹ ਦਵਾਈ ਜੀਵਾਂ ਨੂੰ ਮਾਰਨ ਦੇ ਉਦੇਸ਼ ਨਾਲ ਹੀ ਬਣਦੀ ਹੈ। ਦਵਾਈ ਲਿਆਉਂਦੇ ਹੋ, ਉਹ ਵੀ ਜੀਵਾਂ ਨੂੰ ਮਾਰਨ ਦੇ ਉਦੇਸ਼ ਨਾਲ ਹੀ ਲਿਆਉਂਦੇ ਹੋ ਅਤੇ ਦਵਾਈ ਛਿੜਕਦੇ ਹੋ ਉਹ ਵੀ ਜੀਵਾਂ ਨੂੰ ਮਾਰਨ ਦੇ ਉਦੇਸ਼ ਨਾਲ ਹੀ ਛਿੜਕਦੇ ਹੋ। ਇਸ ਲਈ ਨਿਰਾ ਪਾਪ ਹੀ ਹੈ।

**ਪ੍ਰਸ਼ਨਕਰਤਾ** : ਪਰ ਉਸ ਵਿੱਚ ਹੇਤੂ ਇਹ ਹੈ ਕਿ ਫਸਲ ਚੰਗੀ ਹੋਵੇ, ਜ਼ਿਆਦਾ ਫਸਲ ਹੋਵੇ।

**ਦਾਦਾਸ਼੍ਰੀ** : ਇਸ ਤਰ੍ਹਾਂ ਹੈ, ਇਹ ਫਸਲ ਕਿਸ ਅਧਾਰ 'ਤੇ ਹੁੰਦੀ ਹੈ, ਕਿਸਾਨ ਕਿਸ ਅਧਾਰ 'ਤੇ ਜੋਤਦੇ ਹਨ, ਕਿਸ ਅਧਾਰ 'ਤੇ ਵਾਹੁੰਦੇ ਹਨ, ਉਹ ਸਭ ਕਿਸ ਅਧਾਰ 'ਤੇ ਚੱਲਦਾ ਹੈ, ਉਹ ਮੈਂ ਜਾਣਦਾ ਹਾਂ। ਇਹ ਸਭ ਨਾ ਜਾਣਨ ਕਰਕੇ ਲੋਕਾਂ ਦੇ ਮਨ ਵਿੱਚ ਇਸ ਤਰ੍ਹਾਂ ਹੁੰਦਾ ਹੈ ਕਿ 'ਇਹ ਤਾਂ ਮੇਰੇ ਅਧਾਰ 'ਤੇ ਚੱਲ ਰਿਹਾ ਸੀ। ਇਹ ਤਾਂ ਮੈਂ ਦਵਾਈ ਛਿੜਕੀ ਇਸ ਲਈ ਬਚਿਆ।' ਹੁਣ ਇੰਝ ਅਧਾਰ ਦੇਣਾ ਭਿਅੰਕਰ ਪਾਪ ਹੈ। ਅਤੇ ਨਿਰਾਧਾਰ ਹੋਇਆ ਕਿ ਉਹ ਸਭ ਡਿੱਗ ਜਾਂਦਾ ਹੈ।

**ਪ੍ਰਸ਼ਨਕਰਤਾ** : ਤਾਂ ਫਿਰ ਪੁਰਸ਼ਾਰਥ ਕਿੱਥੇ ਗਿਆ?

**ਦਾਦਾਸ਼੍ਰੀ** : ਪੁਰਸ਼ਾਰਥ ਤਾਂ, ਕੀ ਹੁੰਦਾ ਹੈ ਉਸਨੂੰ ਦੇਖਣਾ-ਜਾਣਨਾ ਉਹੀ ਪੁਰਸ਼ਾਰਥ ਹੈ, ਦੂਜਾ ਕੁੱਝ ਨਹੀਂ। ਦੂਜਾ, ਮਨ ਵਿੱਚ ਵਿਚਾਰ ਆਉਂਦੇ ਹਨ ਉਹ 'ਫਾਈਲ' ਹਨ। ਉਹਨਾਂ ਨੂੰ ਤਾਂ ਤੁਸੀਂ ਦੇਖਣਾ ਹੈ। ਦੂਸਰੇ ਬਖੇੜੇ ਵਿੱਚ ਉਤਰਨਾ ਨਹੀਂ ਹੈ।

**ਪ੍ਰਸ਼ਨਕਰਤਾ** : ਤਾਂ ਫਿਰ ਇਹ ਖੇਤੀ ਕਰਨੀ ਚਾਹੀਦੀ ਹੈ ਜਾਂ ਨਹੀਂ ਕਰਨੀ ਚਾਹੀਦੀ?

**ਦਾਦਾਸ਼੍ਰੀ** : ਖੇਤੀ ਵਿੱਚ ਹਰਜ਼ ਨਹੀਂ ਹੈ।

**ਪ੍ਰਸ਼ਨਕਰਤਾ** : ਪਰ ਉਸ ਪਾਪ ਦਾ ਭਾਰ ਵਧੇ ਉਸਦਾ ਕੀ?

**ਦਾਦਾਸ਼੍ਰੀ** : ਇਸ ਤਰ੍ਹਾਂ ਹੈ, ਇਸ ਗਿਆਨ ਤੋਂ ਬਾਅਦ ਤੁਹਾਨੂੰ ਤਾਂ ਪਾਪ ਹੁਣ ਛੂੰਹਦਾ ਨਹੀਂ ਨਾ! ਤੁਸੀਂ 'ਖੁਦ' ਹੁਣ ਚੰਦੂਲਾਲ ਨਹੀਂ ਰਹੇ। ਤੁਸੀਂ ਚੰਦੂਲਾਲ ਹੋ ਉਦੋਂ ਤੱਕ ਪਾਪ ਲੱਗਦਾ ਹੈ। 'ਮੈਂ ਚੰਦੂਲਾਲ ਹਾਂ' ਇਹ ਪੱਕਾ ਹੈ ਤੁਹਾਨੂੰ?

**ਪ੍ਰਸ਼ਨਕਰਤਾ** : ਨਾ।

**ਦਾਦਾਸ਼੍ਰੀ** : ਤਾਂ ਫਿਰ ਪਾਪ ਕਿੱਥੋਂ ਅੜੇ? ਇਹ ਚਾਰਜ ਹੀ ਨਹੀਂ ਹੋਵੇਗਾ ਨਾ! ਜਿੰਨੀ ਖੇਤੀ ਆਈ ਹੋਵੇ ਓਨੀ ਦਾ ਨਿਕਾਲ ਕਰਨਾ ਹੈ। ਉਹ 'ਫਾਈਲ' ਹੈ। ਆ ਗਈ, ਉਸ 'ਫਾਈਲ' ਦਾ ਸਮਭਾਵ (ਸਮਾਨ ਭਾਵ) ਨਾਲ ਨਿਪਟਾਰਾ ਕਰਨਾ ਹੈ।

ਪਰੰਤੂ ਜੇ ਮੇਰੇ ਕਹੇ ਅਨੁਸਾਰ 'ਮੈਂ ਸ਼ੁੱਧਾਤਮਾ ਹਾਂ' ਕਦੇ ਵੀ ਚੁੱਕੇ ਨਾ, ਤਾਂ ਚਾਹੇ ਜਿੰਨੀ ਦਵਾਈ ਪਾਵੇਗਾ ਤਾਂ ਵੀ ਉਸਨੂੰ ਛੂਹੇਗਾ ਨਹੀਂ। ਕਿਉਂਕਿ 'ਖੁਦ' 'ਸ਼ੁੱਧਾਤਮਾ' ਹੈ। ਅਤੇ ਦਵਾਈ ਪਾਉਣ ਵਾਲਾ ਕੌਣ? ਚੰਦੂਲਾਲ ਹੈ। ਅਤੇ ਤੁਹਾਨੂੰ ਜੇ ਦਇਆ ਆਉਂਦੀ ਹੋਵੇ ਤਾਂ 'ਤੁਸੀਂ' 'ਚੰਦੂਲਾਲ' ਹੋ ਜਾਓ।

**ਪ੍ਰਸ਼ਨਕਰਤਾ** : ਇਹੋ ਜਿਹੀ ਦਵਾਈ ਬਣਾਉਣ ਨਾਲ, ਵੇਚਣ ਨਾਲ, ਖਰੀਦਣ ਨਾਲ, ਛਿੜਕਣ ਨਾਲ ਉਸਨੂੰ ਕਰਮ ਦਾ ਬੰਨ੍ਹਨ ਹੁੰਦਾ ਹੈ ਜਾਂ ਨਹੀਂ?

**ਦਾਦਾਸ਼੍ਰੀ** : ਹਾਂ, ਪਰ ਉਹ ਤਾਂ ਦਵਾਈਆਂ ਦੇ ਕਾਰਖਾਨੇ ਜਿਹਨਾਂ ਨੇ ਬਣਾਏ ਹਨ ਉਹ ਸਭ ਮੈਨੂੰ ਪੁੱਛਦੇ ਹਨ ਕਿ 'ਦਾਦਾ, ਹੁਣ ਸਾਡਾ ਕੀ ਹੋਵੇਗਾ?' ਮੈਂ ਕਿਹਾ, 'ਮੇਰੇ ਕਹੇ ਅਨੁਸਾਰ ਰਹੋਗੇ ਤਾਂ ਤੁਹਾਨੂੰ ਕੁੱਝ ਵੀ ਹੋਣ ਵਾਲਾ ਨਹੀਂ ਹੈ।'

**ਪ੍ਰਸ਼ਨਕਰਤਾ** : ਤਾਂ ਫਿਰ ਉਸਦਾ ਅਰਥ ਇਹ ਹੋਇਆ ਕਿ ਸ਼ੁੱਧਾਤਮਾ ਭਾਵ ਨਾਲ ਹਿੰਸਾ ਕੀਤੀ ਜਾ ਸਕਦੀ ਹੈ ਨਾ?

**ਦਾਦਾਸ਼੍ਰੀ** : ਹਿੰਸਾ ਕਰਨ ਦੀ ਗੱਲ ਹੀ ਨਹੀਂ ਹੈ। ਸ਼ੁੱਧਾਤਮਾ ਭਾਵ ਵਿੱਚ ਹਿੰਸਾ ਹੁੰਦੀ ਹੀ ਨਹੀਂ। ਕਰਨ ਜਿਹਾ ਕੁੱਝ ਵੀ ਨਹੀਂ ਹੁੰਦਾ ਨਾ!

**ਪ੍ਰਸ਼ਨਕਰਤਾ** : ਤਾਂ ਫਿਰ ਆਚਾਰਸੰਹਿਤਾ (ਜ਼ਾਬਤੇ) ਦੀ ਦ੍ਰਿਸ਼ਟੀ ਨਾਲ ਦੋਸ਼ ਨਹੀਂ ਕਹਾਉਂਦਾ?

**ਦਾਦਾਸ਼੍ਰੀ** : ਆਚਾਰਸੰਹਿਤਾ (ਜ਼ਾਬਤੇ) ਦੀ ਦ੍ਰਿਸ਼ਟੀ ਨਾਲ ਦੋਸ਼ ਨਹੀਂ ਕਹਾਉਂਦਾ। ਜ਼ਾਬਤਾ ਕਦੋਂ ਹੁੰਦਾ ਹੈ? ਕਿ ਤੁਸੀਂ ਚੰਦੂਲਾਲ ਹੋ ਉਦੋਂ ਤੱਕ ਜ਼ਾਬਤਾ। ਤਾਂ ਉਸ ਦ੍ਰਿਸ਼ਟੀ ਨਾਲ ਦੋਸ਼ ਹੀ ਕਿਹਾ ਜਾਵੇਗਾ। ਪਰੰਤੂ ਇਸ 'ਗਿਆਨ' ਤੋਂ ਬਾਅਦ ਹੁਣ ਤੁਸੀਂ ਤਾਂ ਚੰਦੂਲਾਲ ਨਹੀਂ ਹੋ, ਸ਼ੁੱਧਾਤਮਾ ਹੋ ਗਏ ਅਤੇ ਉਹ ਤੁਹਾਨੂੰ ਲਗਾਤਾਰ ਧਿਆਨ ਵਿੱਚ ਰਹਿੰਦਾ ਹੈ। 'ਮੈਂ ਸ਼ੁੱਧਾਤਮਾ ਹਾਂ' ਇਹ ਲਗਾਤਾਰ ਸਾਨੂੰ ਧਿਆਨ ਰਹਿਣਾ, ਉਹ ਸ਼ੁਕਲਧਿਆਨ ਹੈ। 'ਮੈਂ ਚੰਦੂਲਾਲ ਹਾਂ' ਉਹ ਅਹੰਕਾਰੀ ਧਿਆਨ ਹੈ।

ਆਪਣੇ ਮਹਾਤਮਾ ਇੰਨੇ ਹਨ, ਪਰ ਕਿਸੇ ਨੇ ਦੁਰਉਪਯੋਗ ਕੀਤਾ ਨਹੀਂ ਹੈ। ਵੈਸੇ ਮੈਨੂੰ ਪੁੱਛਦੇ ਜ਼ਰੂਰ ਹਨ ਅਤੇ ਫਿਰ ਕਹਿੰਦੇ ਹਨ ਕਿ, 'ਅਸੀਂ ਕੰਮ ਬੰਦ ਕਰ

ਦੇਈਏ?' ਮੈਂ ਕਿਹਾ, 'ਨਾ। ਕੰਮ ਬੰਦ ਹੋ ਜਾਵੇ ਤਾਂ ਬੰਦ ਹੋਣ ਦੇਣਾ ਅਤੇ ਬੰਦ ਨਾ ਹੋਵੇ ਤਾਂ ਚੱਲਣ ਦੇਣਾ।'

# ਹਿੰਸਕ ਵਪਾਰ

**ਪ੍ਰਸ਼ਨਕਰਤਾ** : ਇਹ ਜੋ ਕੰਮ ਪਹਿਲਾਂ ਕਰਦੇ ਸੀ, ਜੰਤੂਨਾਸ਼ਕ ਦਵਾਈਆਂ ਦਾ ਵਪਾਰ, ਉਸ ਸਮੇਂ ਉਸਦੇ ਦਿਮਾਗ ਵਿੱਚ ਗੱਲ ਨਹੀਂ ਬੈਠਦੀ ਸੀ ਕਿ ਇਹ ਕਰਮ ਦੇ ਹਿਸਾਬ ਨਾਲ ਜੋ ਵਪਾਰ ਮਿਲਿਆ ਹੈ, ਉਸ ਵਿੱਚ ਕੀ ਹਰਜ਼ ਹੈ? ਕਿਸੇ ਦਾ ਮੀਟ ਵੇਚਣ ਦਾ ਕੰਮ ਹੋਵੇ ਤਾਂ ਉਸ ਵਿੱਚ ਉਸਦਾ ਕੀ ਦੋਸ਼ ਹੈ? ਉਸਦੇ ਤਾਂ ਕਰਮ ਦੇ ਹਿਸਾਬ ਵਿੱਚ ਜੋ ਸੀ ਉਹ ਹੀ ਆਇਆ ਨਾ?

**ਦਾਦਾਸ਼੍ਰੀ** : ਇਸ ਤਰ੍ਹਾਂ ਹੈ ਨਾ, ਫਿਰ ਅੰਦਰ ਸ਼ੱਕ ਨਾ ਪਿਆ ਹੁੰਦਾ ਤਾਂ ਚੱਲਦਾ ਰਹਿੰਦਾ। ਪਰੰਤੂ ਇਹ ਸ਼ੱਕ ਪਿਆ, ਉਹ ਉਸਦੇ ਪੁੰਨ ਦੇ ਕਾਰਨ। ਜ਼ਬਰਦਸਤ ਪੁੰਨ ਕਹਾਉਂਦਾ ਹੈ। ਨਹੀਂ ਤਾਂ ਇਹ ਜੜਤਾ ਆ ਜਾਂਦੀ। ਉੱਥੇ ਕੋਈ ਜੀਵ ਮਰੇ ਉਹ ਘੱਟ ਨਹੀਂ ਹੋਏ, ਤੁਹਾਡੇ ਹੀ ਜੀਵ ਅੰਦਰ ਮਰ ਜਾਂਦੇ ਹਨ ਅਤੇ ਜੜਤਾ ਆਉਂਦੀ ਹੈ। ਜਾਗ੍ਰਿਤੀ ਬੰਦ ਹੋ ਜਾਂਦੀ ਹੈ, ਡਲ ਹੋ ਜਾਂਦੀ ਹੈ।

**ਪ੍ਰਸ਼ਨਕਰਤਾ** : ਹੁਣ ਵੀ ਪੁਰਾਣੇ ਮਿੱਤਰ ਮੈਨੂੰ ਮਿਲਦੇ ਹਨ ਸਾਰੇ, ਤਾਂ ਸਭ ਨੂੰ ਕਹਿੰਦਾ ਹਾਂ ਕਿ ਇਸ ਵਿੱਚੋਂ ਨਿਕਲ ਜਾਓ ਅਤੇ ਉਹਨਾਂ ਨੂੰ ਪੰਜਾਹ ਉਦਾਹਰਣ ਦੱਸੇ ਕਿ ਦੇਖੋ ਇੰਨਾ ਉੱਚਾ ਚੜ੍ਹਿਆ ਹੋਇਆ ਹੇਠਾਂ ਡਿੱਗ ਗਿਆ। ਪਰ ਫਿਰ ਸਭ ਨੂੰ ਨਹੀਂ ਬੈਠਦਾ ਹੈ ਦਿਮਾਗ ਵਿੱਚ! ਫਿਰ ਠੋਕਰ ਖਾ ਕੇ ਸਭ ਵਾਪਸ ਚਲੇ ਗਏ।

**ਦਾਦਾਸ਼੍ਰੀ** : ਯਾਨੀ ਕਿੰਨਾ ਪਾਪ ਹੋਵੇ, ਤਾਂ ਹਿੰਸਾ ਵਾਲਾ ਵਪਾਰ ਹੱਥ ਵਿੱਚ ਆਉਂਦਾ ਹੈ। ਇਸ ਤਰ੍ਹਾਂ ਹੈ ਨਾ, ਇਸ ਹਿੰਸਕ ਕੰਮ ਵਿੱਚੋਂ ਛੁੱਟ ਜਾਵੇ ਤਾਂ ਉੱਤਮ ਕਹਾਵੇਗਾ। ਦੂਸਰੇ ਬਹੁਤ ਕੰਮ-ਧੰਦੇ ਹੁੰਦੇ ਹਨ। ਹੁਣ ਇੱਕ ਵਿਅਕਤੀ ਮੈਨੂੰ ਕਹਿੰਦਾ ਹੈ, ਮੇਰੇ ਸਾਰੇ ਵਪਾਰਾਂ ਵਿੱਚੋਂ ਇਹ ਕਰਿਆਨੇ ਦਾ ਵਪਾਰ ਬਹੁਤ ਫਾਇਦੇ ਵਾਲਾ ਹੈ। ਮੈਂ ਉਸਨੂੰ ਸਮਝਾਇਆ ਕਿ ਜੀਵ-ਜੰਤੂ ਪੈ ਜਾਂਦੇ ਹਨ ਤਾਂ ਕੀ ਕਰਦੇ ਹੋ, ਜਵਾਰ ਵਿੱਚ ਅਤੇ ਬਾਜਰੇ ਵਿੱਚ ਸਭ ਵਿੱਚ? ਤਾਂ ਕਹਿੰਦਾ ਹੈ, ਉਹ ਤਾਂ ਅਸੀਂ ਕੀ ਕਰੀਏ? ਅਸੀਂ ਛਾਣ ਦਿੰਦੇ ਹਾਂ। ਸਭ ਕੁੱਝ ਕਰਦੇ ਹਾਂ। ਉਸਦੀ ਸੰਭਾਲ ਕਰਦੇ ਹਾਂ। ਪਰ ਉਹ ਰਹਿ ਜਾਣ ਤਾਂ ਉਸ ਵਿੱਚ ਅਸੀਂ ਕੀ ਕਰੀਏ? ਮੈਂ ਕਿਹਾ, 'ਰਹਿ ਜਾਣ ਉਸਦਾ ਸਾਨੂੰ ਹਰਜ਼ ਨਹੀਂ ਹੈ, ਪਰ ਉਹਨਾਂ ਜੰਤੂਆਂ ਦੇ ਪੈਸੇ ਤੁਸੀਂ ਲੈਂਦੇ ਹੋ? ਤੋਲ ਵਿੱਚ? ਹਾਂ, ਬੇਸ਼ੱਕ ਦੋ ਤੋਲ਼ੇ!' ਓਏ ਇਹ

ਕੋਈ ਲਾਈਫ਼ ਹੈ? ਉਹਨਾਂ ਜੀਵਾਂ ਦਾ ਤੋਲ ਹੁੰਦਾ ਹੈ ਇੱਕ-ਅੱਧਾ ਤੋਲਾ! ਉਸ ਤੋਲ ਦੇ ਪੈਸੇ ਲਏ।

# ਉੱਤਮ ਵਪਾਰ, ਜੌਹਰੀ ਦਾ

ਮਤਲਬ ਪੁੰਨਸ਼ਾਲੀ ਨੂੰ ਕਿਹੜਾ ਵਪਾਰ ਮਿਲਦਾ ਹੈ? ਜਿਸ ਵਿੱਚ ਘੱਟ ਤੋਂ ਘੱਟ ਹਿੰਸਾ ਹੋਵੇ ਉਹ ਵਪਾਰ ਪੁੰਨਸ਼ਾਲੀ ਨੂੰ ਮਿਲ ਜਾਂਦਾ ਹੈ। ਹੁਣ ਇਹੋ ਜਿਹਾ ਵਪਾਰ ਕਿਹੜਾ? ਹੀਰੇ-ਮੋਤੀਆਂ ਦਾ, ਕਿ ਜਿਸ ਵਿੱਚ ਕੋਈ ਮਿਲਾਵਟ ਨਹੀਂ ਹੈ। ਪਰ ਉਹਨਾਂ ਵਿੱਚ ਵੀ ਅੱਜਕੱਲ੍ਹ ਚੋਰੀਆਂ ਹੀ ਹੋ ਰਹੀਆਂ ਹਨ। ਪਰੰਤੂ ਜਿਸਨੇ ਮਿਲਾਵਟ ਬਿਨਾਂ ਕਰਨਾ ਹੋਵੇ ਤਾਂ ਕਰ ਸਕਦਾ ਹੈ। ਉਸ ਵਿੱਚ ਜੀਵ ਮਰਦੇ ਨਹੀਂ, ਕੋਈ ਉਪਾਧੀ ਨਹੀਂ। ਅਤੇ ਫਿਰ ਦੂਜੇ ਨੰਬਰ 'ਤੇ ਸੋਨੇ-ਚਾਂਦੀ ਦਾ ਅਤੇ ਸਭ ਤੋਂ ਜ਼ਿਆਦਾ ਹਿੰਸਾ ਵਾਲਾ ਵਪਾਰ ਕਿਹੜਾ? ਕਸਾਈ ਦਾ। ਫਿਰ ਘੁਮਿਆਰ ਦਾ। ਉਹ ਭੱਠੀ ਬਾਲਦੇ ਹਨ ਨਾ! ਇਸ ਲਈ ਸਭ ਹਿੰਸਾ ਹੀ ਹੈ।

**ਪ੍ਰਸ਼ਨਕਰਤਾ** : ਚਾਹੇ ਕਿਸੇ ਵੀ ਹਿੰਸਾ ਦਾ ਫ਼ਲ ਤਾਂ ਮਿਲਦਾ ਹੀ ਹੈ ਨਾ? ਹਿੰਸਾ ਦਾ ਫ਼ਲ ਤਾਂ ਭੁਗਤਣਾ ਹੀ ਹੈ ਨਾ? ਚਾਹੇ ਫਿਰ ਭਾਵ ਹਿੰਸਾ ਹੋਵੇ ਜਾਂ ਦ੍ਰਵਯ ਹਿੰਸਾ ਹੋਵੇ?

**ਦਾਦਾਸ਼੍ਰੀ** : ਇਹ ਲੋਕ ਭੁਗਤਦੇ ਹੀ ਹਨ ਨਾ! ਸਾਰਾ ਦਿਨ ਤੜਫੜਾਹਟ ਅਤੇ ਤੜਫੜਾਹਟ...

ਜਿੰਨੇ ਹਿੰਸਕ ਵਪਾਰ ਵਾਲੇ ਹਨ ਨਾ, ਉਹ ਵਪਾਰੀ ਸੁਖੀ ਨਹੀਂ ਦਿਸਦੇ। ਉਹਨਾਂ ਦੇ ਮੂੰਹ ਉੱਤੇ ਤੇਜ ਨਹੀਂ ਆਉਂਦਾ ਕਦੇ ਵੀ। ਜ਼ਮੀਨ ਦਾ ਮਾਲਕ ਹਲ਼ ਨਾ ਚਲਾਉਂਦਾ ਹੋਵੇ, ਉਸਨੂੰ ਜ਼ਿਆਦਾ ਛੂੰਹਦਾ ਨਹੀਂ ਹੈ। ਜੋਤਣ ਵਾਲੇ ਨੂੰ ਛੂੰਹਦਾ ਹੈ, ਇਸ ਲਈ ਉਹ ਸੁਖੀ ਨਹੀਂ ਹੁੰਦਾ। ਪਹਿਲਾਂ ਤੋਂ ਨਿਯਮ ਹੈ ਇਹ ਸਭ। ਇਸ ਲਈ ਦਿਸ ਇਜ਼ ਬਟ ਨੈਚਰਲ। ਇਹ ਕੰਮ-ਧੰਦੇ ਮਿਲਣਾ ਅਤੇ ਇਹ ਸਭ ਨੈਚਰਲ ਹੈ। ਜੇ ਤੁਸੀਂ ਬੰਦ ਕਰ ਦੇਵੋ ਨਾ, ਤਾਂ ਵੀ ਉਹ ਬੰਦ ਹੋਵੇ ਇਸ ਤਰ੍ਹਾਂ ਨਹੀਂ ਹੈ। ਕਿਉਂਕਿ ਉਸ ਵਿੱਚ ਕੁੱਝ ਚੱਲੇ ਇਸ ਤਰ੍ਹਾਂ ਨਹੀਂ ਹੈ। ਨਹੀਂ ਤਾਂ ਇਹਨਾਂ ਸਭ ਲੋਕਾਂ ਦੇ ਮਨ ਵਿੱਚ ਵਿਚਾਰ ਆਵੇਗਾ ਕਿ 'ਲੜਕਾ ਫੌਜ ਵਿੱਚ ਜਾਵੇ ਅਤੇ ਮਰ ਜਾਵੇ ਤਾਂ ਮੇਰੀ ਧੀ ਵਿਧਵਾ ਹੋ ਜਾਵੇਗੀ।' ਫਿਰ ਤਾਂ ਸਾਡੇ ਦੇਸ਼ ਵਿੱਚ ਉਸ ਤਰ੍ਹਾਂ ਦਾ ਮਾਲ ਪੈਦਾ ਹੀ ਨਾ ਹੋਵੇ। ਪਰ ਨਹੀਂ, ਉਹ ਮਾਲ ਹਰ ਇੱਕ ਦੇਸ਼ ਵਿੱਚ ਹੁੰਦਾ ਹੀ ਹੈ। ਕੁਦਰਤੀ ਨਿਯਮ ਇਸ ਤਰ੍ਹਾਂ ਹੀ ਹੈ। ਇਸ ਲਈ ਇਹ ਸਭ ਕੁਦਰਤ ਹੀ ਪੈਦਾ ਕਰਦੀ ਹੈ। ਇਸ ਵਿੱਚ ਕੁੱਝ ਨਵਾਂ ਹੁੰਦਾ

ਨਹੀਂ ਹੈ। ਕੁਦਰਤ ਦਾ ਇਸਦੇ ਪਿੱਛੇ ਹੱਥ ਹੈ। ਇਸ ਲਈ ਬਹੁਤ ਉਸ ਤਰ੍ਹਾਂ ਦਾ ਰੱਖਣਾ ਨਹੀਂ।

## ਸੰਗ੍ਰਹਿ, ਉਹ ਵੀ ਹਿੰਸਾ

**ਪ੍ਰਸ਼ਨਕਰਤਾ** : ਵਪਾਰੀ ਨਫ਼ਾਖੋਰੀ ਕਰਦੇ ਹਨ, ਕਈ ਮਿੱਲ ਮਾਲਕ ਜਾਂ ਵਪਾਰੀ ਮਿਹਨਤ ਦੇ ਬਦਲੇ ਘੱਟ ਮਿਹਨਤਾਨਾ ਦਿੰਦੇ ਹਨ ਜਾਂ ਕੋਈ ਮਿਹਨਤ ਬਿਨਾਂ ਦੀ ਕਮਾਈ ਹੋਵੇ, ਤਾਂ ਉਹ ਹਿੰਸਾ ਕਹਾਉਂਦੀ ਹੈ?

**ਦਾਦਾਸ਼੍ਰੀ** : ਉਹ ਸਭ ਹਿੰਸਾ ਹੀ ਹੈ।

**ਪ੍ਰਸ਼ਨਕਰਤਾ** : ਹੁਣ ਉਹ ਮੁਫ਼ਤ ਦੀ ਕਮਾਈ ਕਰਕੇ ਧਰਮ ਦੇ ਕੰਮ ਵਿੱਚ ਪੈਸੇ ਖਰਚ ਕਰੇ, ਤਾਂ ਉਹ ਕਿਸ ਤਰ੍ਹਾਂ ਦੀ ਹਿੰਸਾ ਕਹਾਵੇਗੀ?

**ਦਾਦਾਸ਼੍ਰੀ** : ਜਿੰਨਾ ਧਰਮ ਦੇ ਕੰਮ ਵਿੱਚ ਖਰਚ ਕੀਤਾ, ਜਿੰਨਾ ਤਿਆਗ ਕਰ ਗਿਆ, ਓਨਾ ਘੱਟ ਦੋਸ਼ ਲੱਗਿਆ। ਜਿੰਨਾ ਕਮਾਇਆ ਸੀ, ਲੱਖ ਰੁਪਏ ਕਮਾਏ ਸਨ, ਹੁਣ ਉਸਨੇ ਅੱਸੀ ਹਜ਼ਾਰ ਦਾ ਹਸਪਤਾਲ ਬਣਵਾਇਆ ਤਾਂ ਓਨੇ ਰੁਪਈਆਂ ਦੀ ਉਸਦੀ ਜ਼ਿੰਮੇਦਾਰੀ ਨਹੀਂ ਰਹੀ। ਵੀਹ ਹਜ਼ਾਰ ਦੀ ਹੀ ਜ਼ਿੰਮੇਦਾਰੀ ਰਹੀ। ਯਾਨੀ ਠੀਕ ਹੈ, ਗਲਤ ਨਹੀਂ ਹੈ।

**ਪ੍ਰਸ਼ਨਕਰਤਾ** : ਲੋਕ ਲੱਛਮੀ ਦਾ ਸੰਗ੍ਰਹਿ ਕਰਕੇ ਰੱਖਦੇ ਹਨ ਉਹ ਹਿੰਸਾ ਕਹਾਵੇਗੀ ਜਾਂ ਨਹੀਂ?

**ਦਾਦਾਸ਼੍ਰੀ** : ਹਿੰਸਾ ਹੀ ਕਹਾਵੇਗੀ। ਸੰਗ੍ਰਹਿ ਕਰਨਾ, ਉਹ ਹਿੰਸਾ ਹੈ। ਦੂਸਰੇ ਲੋਕਾਂ ਦੇ ਕੰਮ ਨਹੀਂ ਆਉਂਦੀ ਨਾ!

**ਪ੍ਰਸ਼ਨਕਰਤਾ** : ਲਗਜ਼ੂਰੀਅਸ ਲਾਈਫ਼ ਜਿਉਣ ਦੇ ਲਈ ਸੰਹਾਰ ਕਰਕੇ ਜ਼ਿਆਦਾ ਲੱਛਮੀ ਪ੍ਰਾਪਤ ਕਰੀਏ ਤਾਂ ਉਹ ਕੀ ਕਹਾਵੇਗਾ?

**ਦਾਦਾਸ਼੍ਰੀ** : ਉਹ ਗੁਨਾਹ ਹੀ ਕਹਾਵੇਗਾ ਨਾ! ਜਿੰਨਾ ਗੁਨਾਹ ਹੋਵੇ ਓਨਾ ਸਾਨੂੰ ਦੰਡ ਮਿਲੇਗਾ। ਜਿੰਨੇ ਘੱਟ ਪਰਿਗ੍ਰਹਿ ਨਾਲ ਜੀਵਨ ਬਤੀਤ ਕੀਤਾ ਜਾ ਸਕੇ, ਉਹ ਉੱਤਮ ਜੀਵਨ ਹੈ।

## ਸਾਹਮਣਾ, ਪਰ ਸ਼ਾਂਤੀ ਨਾਲ

**ਪ੍ਰਸ਼ਨਕਰਤਾ** : ਚੋਰੀ ਨਹੀਂ ਕਰਨੀ, ਹਿੰਸਾ ਨਹੀਂ ਕਰਨੀ, ਇਹ ਤੁਸੀਂ ਕਹਿੰਦੇ ਹੋ। ਜੇ ਕੋਈ ਆਦਮੀ ਸਾਡੀ ਚੀਜ਼ ਚੋਰੀ ਕਰ ਲਵੇ, ਉਹ ਸਾਡੇ ਨਾਲ ਧੋਖਾ ਕਰੇ ਤਾਂ ਸਾਨੂੰ ਉਸਦਾ ਸਾਹਮਣਾ ਕਰਨਾ ਚਾਹੀਦਾ ਹੈ ਜਾਂ ਨਹੀਂ?

**ਦਾਦਾਸ਼੍ਰੀ** : ਸਾਹਮਣਾ ਕਰਨਾ ਹੀ ਚਾਹੀਦਾ ਹੈ। ਪਰ ਅਸੀਂ ਇਸ ਤਰ੍ਹਾਂ ਸਾਹਮਣਾ ਕਰਨਾ ਨਹੀਂ ਹੈ ਕਿ ਆਪਣਾ ਮਨ ਵਿਗੜ ਜਾਵੇ। ਖ਼ੂਬ ਹੌਲੀ ਜਿਹੀ ਅਸੀਂ ਕਹਾਂਗੇ ਕਿ, 'ਭਾਈ, ਮੈਂ ਤੁਹਾਡਾ ਕੀ ਵਿਗਾੜਿਆ ਹੈ ਕਿ ਇਹ ਸਭ, ਇਸ ਤਰ੍ਹਾਂ ਕਰ ਰਹੇ ਹੋ?' ਅਤੇ ਆਪਣਾ ਸੌ ਰੁਪਏ ਦਾ ਚੁਰਾ ਕੇ ਲੈ ਗਿਆ ਹੋਵੇ ਅਤੇ ਅਸੀਂ ਉਸ ਉੱਤੇ ਗੁੱਸਾ ਹੋ ਜਾਈਏ ਤਾਂ ਅਸੀਂ ਉਹਨਾਂ ਸੌ ਰੁਪਈਆਂ ਲਈ ਆਪਣਾ ਪੰਜ ਸੌ ਦਾ ਨੁਕਸਾਨ ਕੀਤਾ। ਇਸ ਲਈ ਇਸ ਤਰ੍ਹਾਂ ਸੌ ਰੁਪਏ ਦੇ ਲਈ ਪੰਜ ਸੌ ਰੁਪਏ ਦਾ ਨੁਕਸਾਨ ਅਸੀਂ ਨਹੀਂ ਕਰਨਾ ਹੈ। ਇਸ ਲਈ ਸ਼ਾਂਤੀ ਨਾਲ ਗੱਲ ਕਰਨੀ ਚਾਹੀਦੀ ਹੈ। ਗੁੱਸਾ ਨਹੀਂ ਕਰਨਾ ਚਾਹੀਦਾ।

## ਹਿੰਸਾ ਦਾ ਵਿਰੋਧ, ਬਚਾਵੇ ਅਨੁਮੋਦਨਾ ਤੋਂ...

**ਪ੍ਰਸ਼ਨਕਰਤਾ** : ਮਾਨਸਿਕ ਦੁੱਖ ਦੇਣਾ, ਕਿਸੇ ਨੂੰ ਧੋਖਾ ਦੇਣਾ, ਵਿਸ਼ਵਾਸਘਾਤ ਕਰਨਾ, ਚੋਰੀ ਕਰਨਾ ਵਗੈਰਾ ਸੂਖ਼ਮ ਹਿੰਸਾ ਮੰਨੀ ਜਾਂਦੀ ਹੈ?

**ਦਾਦਾਸ਼੍ਰੀ** : ਉਹ ਸਭ ਹਿੰਸਾ ਹੀ ਹੈ। ਸਥੂਲ ਹਿੰਸਾ ਤੋਂ ਵੀ ਇਹ ਹਿੰਸਾ ਜ਼ਿਆਦਾ ਵੱਡੀ ਹੈ। ਉਸਦਾ ਫ਼ਲ ਬਹੁਤ ਵੱਡਾ ਆਉਂਦਾ ਹੈ। ਕਿਸੇ ਨੂੰ ਮਾਨਸਿਕ ਦੁੱਖ ਦੇਣਾ, ਕਿਸੇ ਨੂੰ ਧੋਖਾ ਦੇਣਾ, ਵਿਸ਼ਵਾਸਘਾਤ ਕਰਨਾ, ਚੋਰੀ ਕਰਨਾ ਉਹ ਸਭ ਰੌਦਰਧਿਆਨ ਵਿੱਚ ਜਾਂਦਾ ਹੈ। ਅਤੇ ਰੌਦਰਧਿਆਨ ਦਾ ਫ਼ਲ ਨਰਕਗਤੀ ਹੈ।

**ਪ੍ਰਸ਼ਨਕਰਤਾ** : ਪਰ ਉਸ ਸੂਖ਼ਮ ਹਿੰਸਾ ਨੂੰ ਹੀ ਮਹੱਤਵ ਦੇ ਕੇ ਵੱਡੀ ਦ੍ਰਵਯਹਿੰਸਾ, ਗੂੰਗੇ ਪ੍ਰਾਣੀਆਂ ਦੇ ਪ੍ਰਤੀ ਕਰੂਰਤਾ, ਹੱਤਿਆ ਅਤੇ ਉਹਨਾਂ ਦੇ ਸ਼ੋਸ਼ਣ ਨਾਲ ਜਾਂ ਹਿੰਸਾ ਨਾਲ ਪ੍ਰਾਪਤ ਕੀਤੀਆਂ ਗਈਆਂ ਸਮੱਗਰੀਆਂ ਦਾ ਉਪਯੋਗ ਕਰਨਾ ਜਾਂ ਉਹਨਾਂ ਨੂੰ ਪ੍ਰੋਤਸਾਹਨ ਦੇ ਕੇ ਵੱਡੀ ਹਿੰਸਾ ਦੇ ਪ੍ਰਤੀ ਉਦਾਸੀਨਤਾ ਰੱਖੀ ਜਾਵੇ ਤਾਂ ਉਹ ਠੀਕ ਮੰਨਿਆ ਜਾਵੇਗਾ?

**ਦਾਦਾਸ਼੍ਰੀ** : ਉਹ ਠੀਕ ਨਹੀਂ ਮੰਨਿਆ ਜਾਵੇਗਾ। ਉਸਦਾ ਵਿਰੋਧ ਤਾਂ ਹੋਣਾ ਹੀ ਚਾਹੀਦਾ ਹੈ। ਵਿਰੋਧ ਨਹੀਂ ਤਾਂ ਤੁਸੀਂ ਉਸਦੀ ਅਨੁਮੋਦਨਾ ਕਰ ਰਹੇ ਹੋ, ਦੋ ਵਿੱਚੋਂ ਇੱਕ ਜਗ੍ਹਾ 'ਤੇ ਹੋ। ਜੇ ਵਿਰੋਧ ਨਹੀਂ ਹੁੰਦਾ ਤਾਂ ਅਨੁਮੋਦਨਾ ਕਰਦੇ ਹੋ। ਇਸ ਲਈ ਚਾਹੇ ਜੋ ਹੋਵੇ ਜਾਂ ਗਿਆਨੀ ਹੋਵੇ, ਪਰ ਉਹਨਾਂ ਨੂੰ ਵਿਰੋਧ ਪ੍ਰਦਰਸ਼ਿਤ ਕਰਨ ਦੀ ਜ਼ਰੂਰਤ ਹੈ। ਨਹੀਂ ਤਾਂ ਅਨੁਮੋਦਨਾ ਵਿੱਚ ਚਲੇ ਜਾਣਗੇ।

**ਪ੍ਰਸ਼ਨਕਰਤਾ** : ਹਿੰਸਾ ਕਰਨ ਵਾਲਾ ਕੋਈ ਵੀ ਪਸ਼ੂ-ਪੰਛੀ ਜਾਂ ਚਾਹੇ ਜੋ ਹੋਵੇ, ਤਾਂ ਉਹਨਾਂ ਦੇ ਉਦੈ ਵਿੱਚ ਹਿੰਸਾ ਆਈ ਹੋਈ ਹੁੰਦੀ ਹੈ, ਤਾਂ ਉਸਨੂੰ ਰੋਕਣ ਲਈ ਅਸੀਂ ਨਿਮਿਤ ਬਣ ਸਕਦੇ ਹਾਂ?

**ਦਾਦਾਸ਼੍ਰੀ** : ਚਾਹੇ ਜਿਸ ਦੇ ਉਦੈ ਵਿੱਚ ਉਹ ਆਇਆ ਹੋਵੇ ਅਤੇ ਤੁਸੀਂ ਜੇ ਰੋਕਣ ਦੇ ਨਿਮਿਤ ਨਾ ਬਣੋ ਤਾਂ ਤੁਸੀਂ ਹਿੰਸਾ ਦੀ ਅਨੁਮੋਦਨਾ ਕਰਦੇ ਹੋ। ਇਸ ਲਈ ਤੁਹਾਨੂੰ ਰੋਕਣ ਦਾ ਯਤਨ ਕਰਨਾ ਚਾਹੀਦਾ ਹੈ ਅਤੇ ਚਾਹੇ ਜੋ ਵੀ ਉਦੈ ਹੋਵੇ, ਪਰ ਤੁਹਾਨੂੰ ਤਾਂ ਰੋਕਣ ਦਾ ਯਤਨ ਕਰਨਾ ਹੀ ਚਾਹੀਦਾ ਹੈ।

ਜਿਵੇਂ ਰਸਤੇ ਵਿੱਚ ਕੋਈ ਜਾ ਰਿਹਾ ਹੋਵੇ ਅਤੇ ਉਸਦੇ ਕਰਮ ਦੇ ਉਦੈ ਨਾਲ ਉਹ ਟਕਰਾਇਆ ਅਤੇ ਪੈਰ 'ਤੇ ਸੱਟ ਲੱਗ ਗਈ ਅਤੇ ਤੁਸੀਂ ਉੱਥੋਂ ਲੰਘ ਰਹੇ ਹੋ, ਤਾਂ ਤੁਹਾਨੂੰ ਰੁਕ ਕੇ ਆਪਣੇ ਕੱਪੜੇ ਨਾਲ ਉਸਨੂੰ ਪੱਟੀ ਬੰਨ੍ਹਣੀ ਚਾਹੀਦੀ ਹੈ। ਗੱਡੀ ਵਿੱਚ ਲੈ ਜਾ ਕੇ ਛੱਡ ਆਉਣਾ ਚਾਹੀਦਾ ਹੈ। ਬੇਸ਼ੱਕ ਹੀ ਉਸਦੇ ਕਰਮ ਦੇ ਉਦੈ ਨਾਲ ਇਸ ਤਰ੍ਹਾਂ ਹੋਇਆ ਹੋਵੇ, ਪਰ ਤੁਹਾਨੂੰ ਆਪਣੇ ਭਾਵ ਜ਼ਾਹਿਰ ਕਰਨੇ ਚਾਹੀਦੇ ਹਨ। ਨਹੀਂ ਤਾਂ ਤੁਸੀਂ ਉਸਦੇ ਵਿਰੋਧੀ ਭਾਵ ਨਾਲ ਬੰਨ੍ਹ ਜਾਵੋਗੇ ਅਤੇ ਮੁਕਤ ਨਹੀਂ ਹੋ ਸਕੋਗੇ। ਇਹ ਜਗਤ ਇਹੋ ਜਿਹਾ ਨਹੀਂ ਕਿ ਮੁਕਤ ਕਰ ਸਕੇ।

**ਪ੍ਰਸ਼ਨਕਰਤਾ** : ਅਧਿਆਤਮ ਵਿੱਚ ਰੁਚੀ ਰੱਖਣ ਵਾਲੇ ਦੇ ਲਈ ਕੀ ਹਿੰਸਾ ਨੂੰ ਰੋਕਣ ਦਾ ਯਤਨ ਕਰਨਾ ਜ਼ਰੂਰੀ ਮੰਨਿਆ ਜਾਂਦਾ ਹੈ? ਜੇ ਜ਼ਰੂਰੀ ਹੁੰਦਾ ਹੋਵੇ ਤਾਂ ਉਸ ਬਾਰੇ ਤੁਸੀਂ ਮਾਰਗਦਰਸ਼ਨ-ਉਪਦੇਸ਼-ਸਲਾਹ ਦੇਵੋਗੇ?

**ਦਾਦਾਸ਼੍ਰੀ** : ਅਧਿਆਤਮ ਵਿੱਚ ਰੁਚੀ ਰੱਖਦੇ ਹੋਈਏ ਅਤੇ ਹਿੰਸਾ ਰੋਕਣ ਦਾ ਯਤਨ ਨਾ ਕਰੀਏ ਉਹ ਤਾਂ ਹਿੰਸਾ ਦੀ ਪ੍ਰੇਰਣਾ ਹੀ ਕਹਾਵੇਗੀ। ਹਿੰਸਾ ਰੋਕਣ ਦੇ ਯਤਨ ਨਾ ਕਰੀਏ, ਤਾਂ ਹਿੰਸਾ ਦੀ ਅਨੁਮੋਦਨਾ ਕੀਤੀ ਕਹਾਵੇਗੀ। ਇਸ ਲਈ ਚਾਹੇ ਜੋ ਵੀ ਅਧਿਆਤਮ ਹੋਵੇ, ਪਰ ਹਿੰਸਾ ਰੋਕਣ ਦਾ ਯਤਨ ਤਾਂ ਹੋਣਾ ਹੀ ਚਾਹੀਦਾ ਹੈ।

**ਪ੍ਰਸ਼ਨਕਰਤਾ** : ਇਹੋ ਜਿਹੇ ਸੰਜੋਗਾਂ ਵਿੱਚ ਵੱਡੀ ਦ੍ਰਵਯਹਿੰਸਾ ਦਾ ਨਿਵਾਰਣ ਕਿਸ ਲਈ ਨਹੀਂ ਸੁੱਝਦਾ ਹੋਵੇਗਾ?

**ਦਾਦਾਸ਼੍ਰੀ** : ਉਸ ਦ੍ਰਵਯਹਿੰਸਾ ਦੇ ਨਿਵਾਰਣ ਦੀ ਖਾਸ ਜ਼ਰੂਰਤ ਹੈ। ਉਸਦੇ ਲਈ ਸਾਨੂੰ ਦੂਜੇ ਯਤਨ ਕਰਨੇ ਚਾਹੀਦੇ ਹਨ, ਚੰਗੀ ਤਰ੍ਹਾਂ ਸਭ ਇਕੱਠੇ ਹੋ ਕੇ ਮੰਡਲ ਦੀ ਰਚਨਾ ਕਰੋ ਅਤੇ ਗਵਰਨਮੈਂਟ ਵਿੱਚ ਵੀ ਆਪਣੇ ਚੁਣੇ ਹੋਏ ਵਿਅਕਤੀਆਂ ਨੂੰ ਭੇਜੋ ਤਾਂ ਬਹੁਤ ਫ਼ਲ ਮਿਲੇਗਾ। ਸਭ ਨੂੰ ਭਾਵ ਕਰਨ ਦੀ ਜ਼ਰੂਰਤ ਹੈ ਅਤੇ ਮਜ਼ਬੂਤ ਭਾਵ ਕਰਨ ਦੀ ਜ਼ਰੂਰਤ ਹੈ, ਹੱਲਾਸ਼ੇਰੀ ਦੇਣ ਦੀ ਜ਼ਰੂਰਤ ਹੈ।

**ਪ੍ਰਸ਼ਨਕਰਤਾ** : ਪਰ ਦਾਦਾ, ਅਖੀਰ ਵਿੱਚ ਤਾਂ ਇਹ ਸਭ ਹਿਸਾਬ ਹੀ ਹੈ ਨਾ?

**ਦਾਦਾਸ਼੍ਰੀ :** ਹਾਂ, ਹਿਸਾਬ ਹੈ। ਪਰ ਉਸਨੂੰ ਹਿਸਾਬ ਕਹਿਣਾ ਹੈ ਤਾਂ ਉਹ ਹੋ ਜਾਣ ਤੋਂ ਬਾਅਦ ਕਹਾਵੇਗਾ। ਹਿਸਾਬ ਕਹਾਂਗੇ ਤਾਂ ਸਭ ਵਿਗੜ ਜਾਵੇਗਾ। ਸਾਡੇ ਪਿੰਡ ਵਿੱਚ ਸਾਧੂ ਬਾਬਾ ਆਉਂਦੇ ਹੋਣ ਅਤੇ ਬੱਚਿਆਂ ਨੂੰ ਚੁੱਕ ਕੇ ਲੈ ਜਾਂਦੇ ਹੋਣ ਤਾਂ ਅਸੀਂ ਕਹਿੰਦੇ ਹਾਂ ਨਾ ਕਿ ਫੜੋ ਇਹਨਾਂ ਲੋਕਾਂ ਨੂੰ ਅਤੇ ਰੋਕ ਦਿਓ! ਇਸ ਲਈ ਜਿਵੇਂ ਖ਼ੁਦ ਦੇ ਬੱਚੇ ਨੂੰ ਕੋਈ ਲੈ ਜਾਵੇ, ਚੁੱਕ ਕੇ ਲੈ ਜਾਵੇ ਤਾਂ ਕਿੰਨਾ ਦੁੱਖ ਹੋਵੇਗਾ? ਉਸੇ ਤਰ੍ਹਾਂ ਇਹ ਗਾਵਾਂ-ਮੱਝਾਂ ਇਹ ਸਭ ਕੱਟਦੇ ਹਨ, ਉਹਨਾਂ ਦੇ ਲਈ ਮਨ ਵਿੱਚ ਬਹੁਤ ਹੀ ਦੁੱਖ ਰਹਿਣਾ ਚਾਹੀਦਾ ਹੈ ਅਤੇ ਉਹਨਾਂ ਦੇ ਸਾਹਮਣੇ ਵਿਰੋਧ ਹੋਣਾ ਚਾਹੀਦਾ ਹੈ। ਨਹੀਂ ਤਾਂ ਉਹ ਕੰਮ ਸਫਲ ਹੀ ਨਹੀਂ ਹੋਵੇਗਾ ਨਾ! ਬੈਠੇ ਰਹਿਣ ਦੀ ਜ਼ਰੂਰਤ ਹੀ ਨਹੀਂ। ਉਸਨੂੰ ਕਰਮ ਦਾ ਉਦੈ ਮੰਨੀਏ, ਪਰ ਭਗਵਾਨ ਵੀ ਇਸ ਤਰ੍ਹਾਂ ਨਹੀਂ ਮੰਨਦੇ ਸਨ। ਭਗਵਾਨ ਵੀ ਵਿਰੋਧ ਪ੍ਰਦਰਸ਼ਨ ਕਰਦੇ ਸਨ। ਇਸ ਲਈ ਸਾਨੂੰ ਵਿਰੋਧ ਪ੍ਰਦਰਸ਼ਿਤ ਕਰਨਾ ਚਾਹੀਦਾ ਹੈ। ਏਕਤਾ ਸਿਰਜਿਤ ਕਰਨੀ ਚਾਹੀਦੀ ਹੈ ਅਤੇ ਉਸਦਾ ਸਾਹਮਣਾ ਕਰਨਾ ਚਾਹੀਦਾ ਹੈ। ਇਸ ਵਿੱਚ ਤਾਂ ਕੋਈ ਹਿੰਸਾ ਦੇ ਵਿਰੋਧੀ ਨਹੀਂ ਹਨ, ਪਰ ਅਹਿੰਸਕ ਭਾਵ ਹੈ ਇਹ ਤਾਂ!

## ਕ੍ਰਿਸ਼ਨ ਦਾ ਗੋਵਰਧਨ - ਗਾਵਾਂ ਦਾ ਵਰਧਨ

ਕ੍ਰਿਸ਼ਨ ਭਗਵਾਨ ਦੇ ਕਾਲ ਵਿੱਚ ਹਿੰਸਾ ਬਹੁਤ ਵੱਧ ਗਈ ਸੀ। ਉਦੋਂ ਕ੍ਰਿਸ਼ਨ ਭਗਵਾਨ ਨੇ ਫਿਰ ਕੀ ਕੀਤਾ? ਗੋਵਰਧਨ ਪਰਬਤ ਚੁੱਕਿਆ, ਇੱਕ ਉਂਗਲੀ ਨਾਲ। ਹੁਣ ਗੋਵਰਧਨ ਪਰਬਤ ਉਂਗਲੀ 'ਤੇ ਚੁੱਕਿਆ, ਉਹ ਸ਼ਬਦ ਸਥੂਲ ਵਿੱਚ ਰਹਿ ਗਿਆ। ਪਰ ਲੋਕ ਉਹਨਾਂ ਦੀ ਸੂਖ਼ਮ ਭਾਸ਼ਾ ਸਮਝੇ ਨਹੀਂ। ਗੋਵਰਧਨ ਮਤਲਬ ਗਾਵਾਂ ਦਾ ਵਰਧਨ (ਵਧਣਾ) ਕਿਵੇਂ ਹੋਵੇ, ਇਹੋ ਜਿਹਾ ਸਭ ਜਗ੍ਹਾ-ਜਗ੍ਹਾ 'ਤੇ ਪ੍ਰਬੰਧ ਕੀਤਾ ਅਤੇ ਗਊ ਰੱਖਿਆ ਦਾ ਪ੍ਰਬੰਧ ਕੀਤਾ। ਵਰਧਨ ਦਾ ਅਤੇ ਰੱਖਿਆ ਦਾ ਦੋਵੇਂ ਪ੍ਰਬੰਧ ਕੀਤੇ। ਕਿਉਂਕਿ ਹਿੰਦੁਸਤਾਨ ਦੇ ਲੋਕਾਂ ਦਾ ਮੁੱਖ ਜੀਵਨ ਹੀ ਇਸ 'ਤੇ ਅਧਾਰਿਤ ਹੈ। ਇਸ ਲਈ ਬਹੁਤ ਹੀ ਹਿੰਸਾ ਵੱਧ ਜਾਵੇ ਨਾ ਤਾਂ ਦੂਸਰਾ ਸਭ ਛੱਡ ਕੇ ਪਹਿਲਾਂ ਇਹ ਸੰਭਾਲੋ ਅਤੇ ਜੋ ਹਿੰਸਕ ਜਾਨਵਰ ਹਨ ਨਾ, ਉਹਨਾਂ ਦੇ ਲਈ ਤਾਂ ਸਾਨੂੰ ਕੁੱਝ ਕਰਨ ਦੀ ਜ਼ਰੂਰਤ ਨਹੀਂ ਹੈ। ਉਹ ਜਾਨਵਰ ਖ਼ੁਦ ਹੀ ਹਿੰਸਕ ਹਨ। ਉਹਨਾਂ ਦੇ ਲਈ ਤੁਹਾਨੂੰ ਕੁੱਝ ਕਰਨ ਦੀ ਜ਼ਰੂਰਤ ਨਹੀਂ ਹੈ। ਉਹਨਾਂ ਨੂੰ ਕੋਈ ਮਾਰਦਾ ਵੀ ਨਹੀਂ ਨਾ ਅਤੇ ਉਹ ਖਾਧੇ ਵੀ ਨਹੀਂ ਜਾਂਦੇ ਨਾ! ਇਸ ਬਿੱਲੇ ਨੂੰ ਕੌਣ ਖਾਵੇ? ਕੁੱਤੇ ਨੂੰ ਕੌਣ ਖਾ ਜਾਵੇ? ਕੋਈ ਨਹੀਂ ਖਾਂਦਾ ਅਤੇ ਕਿਸੇ ਤੋਂ ਖਾਧਾ ਵੀ ਨਹੀਂ ਜਾਂਦਾ। ਇਸ ਲਈ ਇਹ

ਇਕੱਲਾ ਹੀ, ਗੋਵਰਧਨ ਅਤੇ ਗਊ ਰੱਖਿਆ, ਦੋ ਵਸਤੂਆਂ ਹੀ ਪਹਿਲਾਂ ਫੜਨੀਆਂ ਚਾਹੀਦੀਆਂ ਹਨ।

ਗੋਵਰਧਨ (ਗਊ ਵਰਧਨ) ਦੇ ਬਹੁਤ ਉਪਾਅ ਕਰਨੇ ਚਾਹੀਦੇ ਹਨ। ਕ੍ਰਿਸ਼ਨ ਭਗਵਾਨ ਨੇ ਇੱਕ ਉਂਗਲੀ ਨਾਲ (ਬੜੀ ਅਸਾਨੀ ਨਾਲ) ਗੋਵਰਧਨ ਕੀਤਾ ਨਾ, ਉਹ ਬਹੁਤ ਵਧੀਆ ਚੀਜ਼ ਕੀਤੀ ਸੀ। ਉਹਨਾਂ ਨੇ ਜਗ੍ਹਾ-ਜਗ੍ਹਾ ਗੋਵਰਧਨ ਦੀ ਸਥਾਪਨਾ ਕੀਤੀ ਸੀ ਅਤੇ ਗਊਸ਼ਾਲਾਵਾਂ ਸ਼ੁਰੂ ਕੀਤੀਆਂ ਸਨ। ਹਜ਼ਾਰਾਂ ਗਊਆਂ ਦਾ ਪੋਸ਼ਣ ਹੋਵੇ ਇਸ ਤਰ੍ਹਾਂ ਕੀਤਾ। ਗੋਵਰਧਨ ਅਤੇ ਗਊ ਰੱਖਿਆ, ਇਹ ਦੋਵੇਂ ਸਥਾਪਿਤ ਕੀਤੇ। ਰੱਖਿਆ ਕੀਤੀ ਇਸ ਲਈ ਰੁਕ ਗਿਆ। ਫਿਰ ਘਰ-ਘਰ ਘਿਓ, ਦੁੱਧ, ਸਾਰੀਆਂ ਚੀਜ਼ਾਂ ਮਿਲਿਆ ਕਰਨਗੀਆਂ ਨਾ! ਇਸ ਲਈ ਗਊਆਂ ਨੂੰ ਬਚਾਉਣ ਬਦਲੇ ਗਊਆਂ ਦੀ ਆਬਾਦੀ ਕਿਸ ਤਰ੍ਹਾਂ ਵਧੇ, ਉਸਦੇ ਲਈ ਬਹੁਤ ਕੁੱਝ ਕਰਨ ਦੀ ਜ਼ਰੂਰਤ ਹੈ।

ਗਊ ਰੱਖਣ ਨਾਲ ਇੰਨੇ ਫਾਇਦੇ ਹਨ, ਗਊ ਦੇ ਦੁੱਧ ਵਿੱਚ ਇੰਨੇ ਫਾਇਦੇ ਹਨ, ਗਊ ਦੇ ਘਿਓ ਵਿੱਚ ਇੰਨੇ ਫਾਇਦੇ ਹਨ, ਉਹ ਸਭ ਓਪਨ ਕੀਤਾ ਜਾਵੇ ਅਤੇ ਜ਼ਰੂਰੀ ਤਾਂ ਨਹੀਂ ਪਰ ਮਰਜ਼ੀ ਨਾਲ, ਲੋਕਾਂ ਨੂੰ ਖੁਦ ਸਮਝਾ ਕੇ ਅਤੇ ਹਰ ਇੱਕ ਪਿੰਡ ਵਿੱਚ ਗਊਆਂ ਦਾ ਰਿਵਾਜ਼ ਸ਼ੁਰੂ ਕੀਤਾ ਜਾਵੇ ਤਾਂ ਗਊਆਂ ਬਹੁਤ ਵੱਧ ਜਾਣਗੀਆਂ। ਪਹਿਲਾਂ ਸਭ ਜਗ੍ਹਾ ਗਊਸ਼ਾਲਾ ਹੁੰਦੀਆਂ ਸਨ, ਉੱਥੇ ਹਜ਼ਾਰ-ਹਜ਼ਾਰ ਗਊਆਂ ਰੱਖਦੇ ਸਨ। ਇਸ ਲਈ ਗਊਆਂ ਵਧਾਉਣ ਦੀ ਜ਼ਰੂਰਤ ਹੈ। ਇਹ ਤਾਂ ਗਊਆਂ ਵਧਦੀਆਂ ਨਹੀਂ ਅਤੇ ਇੱਕ ਪਾਸੇ ਇਹ ਚੱਲਦਾ ਰਹਿੰਦਾ ਹੈ। ਪਰ ਇਹ ਤਾਂ ਕਿਸੇ ਨੂੰ ਵੀ ਸਾਥੋਂ ਨਾਂਹ ਨਹੀਂ ਕਿਹਾ ਜਾ ਸਕਦਾ! ਨਾਂਹ ਕਹੀਏ ਤਾਂ ਗੁਨਾਹ ਕਹਾਉਂਦਾ ਹੈ ਅਤੇ ਕੋਈ ਥੋੜ੍ਹੇ ਹੀ ਗਲਤ ਕਰਦਾ ਹੈ? ਬਚਾਉਂਦਾ ਹੈ ਨਾ!

**ਪ੍ਰਸ਼ਨਕਰਤਾ** : ਅਸੀਂ ਗਾਵਾਂ ਛੁਡਵਾਉਂਦੇ ਨਹੀਂ, ਪਰ ਆਉਣ ਤੋਂ ਰੋਕਦੇ ਹਾਂ।

**ਦਾਦਾਸ਼੍ਰੀ** : ਹਾਂ, ਆਉਣ ਤੋਂ ਰੋਕਦੇ ਰਹੋ। ਉਸਦੇ ਮੂਲ ਮਾਲਕ ਨੂੰ ਸਮਝਾਓ ਕਿ ਇਸ ਤਰ੍ਹਾਂ ਨਹੀਂ ਕਰਨਾ। ਹੁਣ ਤਾਂ ਗੋਵਰਧਨ ਅਤੇ ਗਊ ਰੱਖਿਆ, ਪਹਿਲਾਂ ਇਹ ਦੋ ਨਿਯਮ ਫੜੋ। ਦੂਸਰਾ ਸਭ ਸੈਕੰਡਰੀ! ਇਹ ਕੰਪਲੀਟ ਹੋ ਜਾਵੇ, ਫਿਰ ਦੂਸਰੇ।

ਇਸ ਲਈ ਇਹ ਗੋਵਰਧਨ ਅਤੇ ਗਊ ਰੱਖਿਆ, ਇਹ ਦੋ ਕ੍ਰਿਸ਼ਨ ਭਗਵਾਨ ਨੇ ਜ਼ਿਆਦਾ ਪਕੜੇ ਹੋਏ ਸਨ। ਗੋਵਰਧਨ ਕਰਨ ਵਾਲੇ ਗੋਪ ਅਤੇ ਗੋਪੀ। ਗੋਪ ਮਤਲਬ ਗਊ ਪਾਲਨ ਕਰਨ ਵਾਲੇ!

**ਪ੍ਰਸ਼ਨਕਰਤਾ** : ਗੋਵਰਧਨ, ਇਹ ਗੱਲ ਬਹੁਤ ਨਵੀਂ ਹੀ ਮਿਲੀ।

**ਦਾਦਾਸ੍ਰੀ** : ਹਾਂ, ਗੱਲਾਂ ਤਾਂ ਸਭ ਹਨ। ਪਰ ਜੇ ਉਹਨਾਂ ਦਾ ਵਿਵਰਣ ਹੋਵੇ ਤਾਂ ਕੰਮ ਦਾ ਹੈ। ਬਾਕੀ ਤਾਂ ਗੱਲਾਂ ਸਭ ਹੁੰਦੀਆਂ ਹੀ ਹਨ ਅਤੇ ਸੱਚੀਆਂ ਹੀ ਹੁੰਦੀਆਂ ਹਨ। ਪਰ ਇਹ ਲੋਕ ਫਿਰ ਉਸਨੂੰ ਸਥੂਲ ਵਿੱਚ ਲੈ ਗਏ। ਕਹਿਣਗੇ, 'ਗੋਵਰਧਨ ਪਰਬਤ ਚੁੱਕਿਆ।' ਇਸ ਲਈ ਉਹ ਫੌਰਨ ਦੇ ਸਾਇੰਟਿਸਟ ਕਹਿਣਗੇ, 'ਪਾਗਲ ਵਰਗੀ ਹੈ ਇਹ ਗੱਲ, ਪਰਬਤ ਚੁੱਕਿਆ ਜਾਂਦਾ ਹੋਵੇਗਾ ਕਿਸੇ ਤੋਂ?' ਚੁੱਕਿਆ, ਤਾਂ ਹਿਮਾਲਿਆ ਕਿਉਂ ਨਹੀਂ ਚੁੱਕਿਆ? ਅਤੇ ਫਿਰ ਤੀਰ ਲੱਗਣ ਨਾਲ ਕਿਉਂ ਮਰ ਗਏ? ਪਰ ਇਸ ਤਰ੍ਹਾਂ ਨਹੀਂ ਹੈ।

ਗੋਵਰਧਨ ਉਹਨਾਂ ਨੇ ਬਹੁਤ ਸੁੰਦਰ ਤਰੀਕੇ ਨਾਲ ਕੀਤਾ ਸੀ। ਕਿਉਂਕਿ ਉਸ ਸਮੇਂ ਵਿੱਚ ਹਿੰਸਾ ਬਹੁਤ ਵੱਧ ਗਈ ਸੀ, ਜ਼ਬਰਦਸਤ ਹਿੰਸਾ ਵੱਧ ਗਈ ਸੀ। ਕਿਉਂਕਿ ਮੁਸਲਮਾਨ ਇਕੱਲੇ ਹਿੰਸਾ ਕਰਦੇ ਹਨ, ਇਸ ਤਰ੍ਹਾਂ ਨਹੀਂ ਹੈ। ਹਿੰਦੂਆਂ ਵਿੱਚ ਕੁੱਝ ਉੱਪਰ ਦੀ ਕੁਆਲਿਟੀ ਹੀ ਹਿੰਸਾ ਨਹੀਂ ਕਰਦੀ, ਦੂਸਰੀ ਸਾਰੀ ਪ੍ਰਜਾ ਹਿੰਸਾ ਕਰਨ ਵਾਲੀ ਹੈ।

ਹਿੰਸਕ ਭਾਵ ਤਾਂ ਹੋਣੇ ਹੀ ਨਹੀਂ ਚਾਹੀਦੇ ਨਾ! ਮਨੁੱਖ ਨੂੰ ਅਹਿੰਸਕ ਭਾਵ ਤਾਂ ਹੋਣਾ ਹੀ ਚਾਹੀਦਾ ਹੈ ਨਾ! ਅਹਿੰਸਾ ਦੇ ਲਈ ਜੀਵਨ ਖਰਚ ਕਰ ਦੇਣਾ, ਉਹ ਅਹਿੰਸਕ ਭਾਵ ਕਹਾਉਂਦਾ ਹੈ।

## ਕੀ ਪੂਜਾ ਦੇ ਫੁੱਲਾਂ ਵਿੱਚ ਪਾਪ ਹੈ?

**ਪ੍ਰਸ਼ਨਕਰਤਾ** : ਮੰਦਰ ਵਿੱਚ ਪੂਜਾ ਕਰਨ ਦੇ ਲਈ ਫੁੱਲ ਚੜ੍ਹਾਉਣ ਵਿੱਚ ਪਾਪ ਹੈ ਜਾਂ ਨਹੀਂ?

**ਦਾਦਾਸ੍ਰੀ** : ਮੰਦਰ ਵਿੱਚ ਭਗਵਾਨ ਦੀ ਪੂਜਾ ਕਰਨ ਲਈ ਫੁੱਲ ਚੜ੍ਹਾਏ ਜਾਂਦੇ ਹਨ, ਉਸਨੂੰ ਦੂਜੇ ਨਜ਼ਰੀਏ ਨਾਲ ਦੇਖਣਾ ਹੈ। ਫੁੱਲ ਤੋੜਨਾ, ਉਹ ਗੁਨਾਹ ਹੈ। ਫੁੱਲ ਮੁੱਲ ਲੈਣਾ, ਉਹ ਵੀ ਗੁਨਾਹ ਹੈ। ਪਰ ਦੂਜੇ ਨਜ਼ਰੀਏ ਨਾਲ ਦੇਖਦੇ ਹੋਏ ਉਸ ਵਿੱਚ ਲਾਭ ਹੈ। ਕਿਹੜਾ ਨਜ਼ਰੀਆ, ਉਹ ਮੈਂ ਤੁਹਾਨੂੰ ਸਮਝਾਵਾਂ।

ਅੱਜ ਕੁੱਝ ਲੋਕ ਮੰਨਦੇ ਹਨ ਕਿ ਫੁੱਲ ਵਿੱਚ ਮਹਾਦੋਸ਼ ਹੈ ਅਤੇ ਕੁੱਝ ਲੋਕ ਫੁੱਲ ਭਗਵਾਨ ਨੂੰ ਚੜ੍ਹਾਉਂਦੇ ਹਨ। ਹੁਣ ਉਸ ਵਿੱਚ ਖਰੀ ਹਕੀਕਤ ਕੀ ਹੈ? ਇਹ ਵੀਤਰਾਗਾਂ ਦਾ ਮਾਰਗ ਜੋ ਹੈ, ਉਹ ਲਾਭਾਲਾਭ ਦਾ ਮਾਰਗ ਹੈ। ਦੋ ਫੁੱਲ ਗੁਲਾਬ ਦੇ ਤੋੜ ਕੇ ਲਿਆਇਆ, ਉਸਨੇ ਹਿੰਸਾ ਤਾਂ ਕੀਤੀ। ਉਸਦੀ ਜਗ੍ਹਾ ਤੋਂ

ਤੋੜਿਆ ਇਸ ਲਈ ਹਿੰਸਾ ਤਾਂ ਹੋਈ ਹੀ ਹੈ। ਅਤੇ ਉਹ ਫੁੱਲ ਖੁਦ ਦੇ ਲਈ ਕੰਮ ਵਿੱਚ ਨਹੀਂ ਲੈਂਦਾ। ਪਰ ਉਹ ਫੁੱਲ ਭਗਵਾਨ ਨੂੰ ਚੜ੍ਹਾਵੇ ਜਾਂ ਫਿਰ ਗਿਆਨੀ ਪੁਰਖ਼ ਨੂੰ ਚੜ੍ਹਾਵੇ, ਉਹ ਦ੍ਰਵਯਪੂਜਾ ਕੀਤੀ ਕਹਾਵੇਗੀ। ਹੁਣ ਇਹ ਹਿੰਸਾ ਕਰਨ ਦੇ ਲਈ ਪੰਜ ਪਰਸੈਂਟ ਦੀ ਸਜ਼ਾ ਦਿਓ ਅਤੇ ਭਗਵਾਨ ਨੂੰ ਫੁੱਲ ਚੜ੍ਹਾਏ ਤਾਂ ਚਾਲੀ ਪਰਸੈਂਟ ਪ੍ਰੌਫਿਟ ਦਿਓ ਜਾਂ ਫਿਰ ਗਿਆਨੀ ਪੁਰਖ਼ ਨੂੰ ਫੁੱਲ ਚੜ੍ਹਾਏ ਤਾਂ ਤੀਹ ਪਰਸੈਂਟ ਦਿਓ। ਫਿਰ ਵੀ ਪੱਚੀ ਪ੍ਰਤੀਸ਼ਤ ਬਚੇ ਨਾ ਇਸ ਲਈ ਲਾਭਾਲਾਭ ਦੇ ਵਿਹਾਰ ਲਈ ਹੈ ਇਹ ਸਾਰਾ ਜਗਤ। ਲਾਭਾਲਾਭ ਦਾ ਵਪਾਰ ਕਰਨਾ ਚਾਹੀਦਾ ਹੈ। ਜੇ ਫ਼ਾਇਦਾ ਘੱਟ ਹੁੰਦਾ ਹੋਵੇ ਅਤੇ ਨੁਕਸਾਨ ਹੁੰਦਾ ਹੋਵੇ ਤਾਂ ਬੰਦ ਕਰ ਦਿਓ। ਪਰੰਤੂ ਇਹ ਤਾਂ ਨੁਕਸਾਨ ਤੋਂ ਜ਼ਿਆਦਾ ਫ਼ਾਇਦਾ ਹੁੰਦਾ ਹੈ। ਪਰ ਤੂੰ ਫੁੱਲ ਚੜ੍ਹਾਵੇਂਗਾ ਨਹੀਂ ਤਾਂ ਤੇਰਾ ਵਪਾਰ ਬੰਦ ਹੋ ਗਿਆ।

## ਪੁਸ਼ਪ ਪੰਖੁੜੀ ਜਿੱਥੇ ਦੁੱਖ ਪਾਵੇ...

**ਪ੍ਰਸ਼ਨਕਰਤਾ** : ਹੁਣ ਤੱਕ ਜੋ ਫੁੱਲ ਤੋੜੇ ਹੋਣਗੇ, ਤਾਂ ਉਹਨਾਂ ਦੇ ਕੋਈ ਪਾਪ ਦੋਸ਼ ਲੱਗੇ ਹੋਣਗੇ?

**ਦਾਦਾਸ਼੍ਰੀ** : ਓਏ, ਫੁੱਲ ਇੱਕ ਹਜ਼ਾਰ ਸਾਲ ਤੱਕ ਤੋੜੀਏ ਅਤੇ ਇੱਕ ਜ਼ਿੰਦਗੀ ਲੋਕਾਂ ਦੇ ਨਾਲ ਜਾਂ ਘਰ ਵਿੱਚ ਕਸ਼ਾਏ ਕਰੀਏ, ਘਰ ਵਿੱਚ ਕਲੇਸ਼ ਕਰੀਏ, ਤਾਂ ਉਸ ਤੋਂ ਜ਼ਿਆਦਾ ਇਹਨਾਂ ਕਸ਼ਾਇਆਂ ਦਾ ਦੋਸ਼ ਵੱਧ ਜਾਂਦਾ ਹੈ। ਇਸ ਲਈ ਕਲੇਸ਼ ਪਹਿਲਾਂ ਬੰਦ ਕਰਨ ਨੂੰ ਕਿਹਾ ਹੈ ਭਗਵਾਨ ਨੇ। ਫੁੱਲਾਂ ਦਾ ਤਾਂ ਕੋਈ ਹਰਜ਼ ਨਹੀਂ ਹੈ। ਫਿਰ ਵੀ ਫੁੱਲਾਂ ਦੀ ਜ਼ਰੂਰਤ ਨਾ ਹੋਵੇ ਤਾਂ ਨਹੀਂ ਤੋੜਨੇ ਚਾਹੀਦੇ। ਜ਼ਰੂਰਤ ਮਤਲਬ ਦੇਵਤਿਆਂ ਨੂੰ ਚੜ੍ਹਾਈਏ ਤਾਂ ਹਰਜ਼ ਨਹੀਂ ਹੈ। ਸ਼ੌਕ ਦੇ ਲਈ ਨਹੀਂ ਤੋੜਨੇ ਚਾਹੀਦੇ।

**ਪ੍ਰਸ਼ਨਕਰਤਾ** : ਪਰੰਤੂ ਇਸ ਤਰ੍ਹਾਂ ਕਹਿੰਦੇ ਹਨ ਨਾ, 'ਪੁਸ਼ਪ ਪੰਖੁੜੀ ਜਹਾਂ ਦੁਭਾਏ ਜਿਨਵਰਨੀ ਨਹੀਂ ਤਯਾਂ ਆਗਿਆ' (ਪੁਸ਼ਪ ਪੰਖੁੜੀ ਜਿੱਥੇ ਦੁੱਖ ਪਾਵੇ, ਜਿਨਵਰ ਦੀ ਨਹੀਂ ਉੱਥੇ ਆਗਿਆ)।

**ਦਾਦਾਸ਼੍ਰੀ** : ਉਹ ਤਾਂ ਕਿਰਪਾਲੂਦੇਵ ਨੇ ਕਿਹਾ ਹੈ। ਤੀਰਥੰਕਰਾਂ ਨੇ ਲਿਖਿਆ ਸੀ, ਫਿਰ ਕਿਰਪਾਲੂਦੇਵ ਨੇ ਤੀਰਥੰਕਰ ਦੇ ਸ਼ਬਦ ਲਿਖੇ ਹਨ। ਪਰ ਉਹ ਤਾਂ ਕਿੱਥੇ? ਕਿ ਜਿਸਨੂੰ ਇਸ ਸੰਸਾਰ ਦੀ ਕੋਈ ਚੀਜ਼ ਨਹੀਂ ਚਾਹੀਦੀ, ਇਹੋ ਜਿਹੀ ਸ਼੍ਰੇਣੀ (ਦਰਜਾ) ਉਤਪੰਨ ਹੋਵੇ ਉਦੋਂ! ਅਤੇ ਤੁਸੀਂ ਤਾਂ ਅਜੇ ਇਹ ਬੁਸ਼ਸ਼ਰਟ (ਕਮੀਜ਼) ਪਹਿਨਣੀ ਹੈ ਨਾ?

**ਪ੍ਰਸ਼ਨਕਰਤਾ** : ਉਹ ਵੀ ਪ੍ਰੈੱਸ ਕੀਤੀ!

**ਦਾਦਾਸ਼੍ਰੀ** : ਅਤੇ ਉਹ ਵੀ ਫਿਰ ਪ੍ਰੈੱਸ ਕੀਤੀ! ਇਸ ਲਈ ਇਸ ਸੰਸਾਰ ਦੇ ਲੋਕਾਂ ਨੂੰ ਤਾਂ ਹਰ ਇੱਕ ਚੀਜ਼ ਚਾਹੀਦੀ ਹੈ। ਇਸ ਲਈ ਕਹਿੰਦੇ ਹਨ ਕਿ, 'ਭਗਵਾਨ ਦੇ ਸਿਰ 'ਤੇ ਫੁੱਲ ਚੜ੍ਹਾਉਣਾ।' ਤਾਂ ਆਪਣੇ ਤੀਰਥੰਕਰ ਭਗਵਾਨ ਦੀ ਮੂਰਤੀ 'ਤੇ ਫੁੱਲ ਰੱਖਦੇ ਹਨ ਜਾਂ ਨਹੀਂ ਰੱਖਦੇ? ਤੁਸੀਂ ਨਹੀਂ ਦੇਖਿਆ ਹੁਣ ਤੱਕ? ਮੂਰਤੀ ਪੂਜਾ ਕਰਨ ਨਹੀਂ ਗਏ ਹੋ ਨਾ?! ਉੱਥੇ ਮੂਰਤੀ 'ਤੇ ਫੁੱਲ ਰੱਖਦੇ ਹਨ।

ਭਗਵਾਨ ਨੇ ਸਾਧੂਆਂ ਨੂੰ ਕਿਹਾ ਸੀ ਕਿ ਤੁਸੀਂ ਭਾਵਪੂਜਾ ਕਰਨਾ। ਅਤੇ ਜੈਨ ਦ੍ਰਵਯਪੂਜਾ ਵੀ ਨਾਲ ਕਰਨ। ਦ੍ਰਵਯਪੂਜਾ ਕਰਨ ਨਾਲ ਉਹਨਾਂ ਦੀਆਂ ਸਾਰੀਆਂ ਅੜਚਨਾਂ ਖਤਮ ਹੋ ਜਾਂਦੀਆਂ ਹਨ। ਇਸ ਲਈ ਅਸੀਂ ਕੀ ਕਹਿੰਦੇ ਹਾਂ ਕਿ ਜਿਸਨੂੰ ਅੜਚਨ ਹੋਵੇ, ਉਹ ਗਿਆਨੀ ਪੁਰਸ਼ ਨੂੰ ਫੁੱਲ ਚੜ੍ਹਾਵੇ ਅਤੇ ਅੜਚਨ ਨਾ ਹੋਵੇ ਤਾਂ ਉਸਨੂੰ ਕੋਈ ਜ਼ਰੂਰਤ ਨਹੀਂ ਹੈ। ਸਭ ਨੂੰ ਕੀ ਇੱਕੋ ਜਿਹਾ ਹੁੰਦਾ ਹੈ? ਕੁੱਝ ਲੋਕਾਂ ਨੂੰ ਕਿਹੋ-ਕਿਹੋ ਜਿਹੀਆਂ ਅੜਚਨਾਂ ਹੁੰਦੀਆਂ ਹਨ! ਉਹ ਸਾਰੀਆਂ ਚਲੀਆਂ ਜਾਂਦੀਆਂ ਹਨ। ਅਤੇ 'ਗਿਆਨੀ ਪੁਰਖ' ਨੂੰ ਤਾਂ ਇਸ ਵਿੱਚ ਕੁੱਝ ਛੂੰਹਦਾ ਨਹੀਂ ਅਤੇ ਬਾਧਕ ਵੀ ਨਹੀਂ ਹੁੰਦਾ।

ਫਿਰ ਵੀ ਕੁੱਝ ਲੋਕ ਮੈਨੂੰ ਕਹਿੰਦੇ ਹਨ ਕਿ 'ਪੁਸ਼ਪ ਪੰਖੁੜੀ ਜਹਾਂ ਦੁਭਾਏ ਜਿਨਵਰਨੀ ਨਹੀਂ ਆਗਿਆ। ਭਗਵਾਨ ਦੀ ਆਗਿਆ ਨਹੀਂ ਹੈ ਨਾ?' ਮੈਂ ਕਿਹਾ, 'ਇਹ ਤਾਂ ਕਾਲਜ ਦੇ ਤੀਜੇ ਸਾਲ ਦੀ ਗੱਲ ਹੁਣ ਸੈਕਿੰਡ ਸਟੈਂਡਰਡ ਵਿੱਚ ਕਿਸ ਲਈ ਲੈ ਆਉਂਦੇ ਹੋ? ਕਾਲਜ ਦੇ ਤੀਜੇ ਸਾਲ ਵਿੱਚ ਉਸ ਉੱਤੇ ਅਟੈਂਸ਼ਨ ਦੇਣੀ ਹੈ। ਤੁਸੀਂ ਹੁਣ ਸੈਕਿੰਡ ਵਿੱਚ ਕਿਸ ਲਈ ਲਿਆਉਂਦੇ ਹੋ ਇਹ ਸਭ?' ਤਾਂ ਉਹ ਕਹਿੰਦੇ ਹਨ, 'ਉਹ ਤਾਂ ਵਿਚਾਰ ਕਰਨ ਜਿਹੀ ਗੱਲ ਹੈ।' ਮੈਂ ਕਿਹਾ, 'ਤਾਂ ਵਿਚਾਰ ਕਰੋ। ਇਹ ਸੈਕਿੰਡ, ਥਰਡ ਸਟੈਂਡਰਡ ਵਿੱਚ ਲਿਆਉਣ ਦੀ ਜ਼ਰੂਰਤ ਨਹੀਂ ਹੈ। ਤੁਸੀਂ ਆਖਰੀ ਸਾਲ ਵਿੱਚ ਆਓ ਉਦੋਂ ਕਰਨਾ ਨਾ!' ਤਾਂ ਕਹਿੰਦੇ ਹਨ ਕਿ, 'ਉਸਦੀ ਲਿਮਟ ਕਿੰਨੀ ਹੁੰਦੀ ਹੈ?' ਮੈਂ ਕਿਹਾ ਕਿ, 'ਆਖਰੀ ਜਨਮ ਵਿੱਚ ਭਗਵਾਨ ਮਹਾਵੀਰ ਵਿਆਹੇ ਹੋਏ ਸਨ, ਇਹ ਤੁਸੀਂ ਨਹੀਂ ਜਾਣਦੇ?' ਤਾਂ ਕਹਿੰਦੇ ਹਨ ਕਿ, 'ਹਾਂ, ਵਿਆਹੇ ਹੋਏ ਸਨ।' ਮੈਂ ਕਿਹਾ ਕਿ, 'ਕਿੰਨੇ ਸਾਲ ਤੱਕ ਸੰਸਾਰ ਵਿੱਚ ਰਹੇ ਸਨ?' ਤਾਂ ਕਹਿੰਦੇ, 'ਤੀਹ ਸਾਲਾਂ ਤੱਕ।' ਮੈਂ ਕਿਹਾ ਕਿ, 'ਸੰਸਾਰ ਵਿੱਚ ਰਹੇ ਸਨ ਉਸਦਾ ਕੋਈ ਪ੍ਰਮਾਣ ਹੈ ਤੁਹਾਡੇ ਕੋਲ?' ਤਾਂ ਕਹਿੰਦੇ ਹਨ ਕਿ, 'ਉਹਨਾਂ ਦੀ ਧੀ ਸੀ ਨਾ।' ਮੈਂ ਕਿਹਾ ਕਿ, 'ਸੰਸਾਰ ਵਿੱਚ ਰਹਿੰਦੇ ਹਨ ਇਸ ਲਈ ਉਹ ਤਾਂ ਇਸਤਰੀ ਦੇ ਅਪਰਿਗ੍ਰਹੀ ਤਾਂ ਨਹੀਂ ਸਨ ਨਾ?' ਪਰਿਗ੍ਰਹੀ ਸਨ। ਪਰਿਗ੍ਰਹੀ

ਹੋਵੇ ਤਾਂ ਧੀ ਹੋਵੇਗੀ ਨਾ? ਨਹੀਂ ਤਾਂ ਪ੍ਰਮਾਣ ਕੀ ਹੋਵੇਗਾ? ਇਸ ਲਈ ਤੀਹ ਸਾਲ ਤੱਕ ਉਹ ਅਪਰਿਗ੍ਰਹੀ ਸਨ। ਤਾਂ ਭਗਵਾਨ ਨੇ ਇਹੋ ਜਿਹਾ ਕੀ ਦੇਖਿਆ ਕਿ ਇਸਤਰੀ ਦਾ ਪਰਿਗ੍ਰਹਿ ਉਸ ਜਨਮ ਵਿੱਚ ਹੋਵੇ ਅਤੇ ਉਸ ਜਨਮ ਵਿੱਚ ਮੋਕਸ਼ ਵਿੱਚ ਵੀ ਜਾਇਆ ਜਾ ਸਕੇ? ਤਾਂ ਉਹਨਾਂ ਨੇ ਇਹੋ ਜਿਹੀ ਕਿਹੜੀ ਖੋਜ ਕੀਤੀ?! ਇਸ ਲਈ ਇਹ ਫਾਈਨਲ ਗੱਲ ਹੈ ਸਾਰੀ।

ਇਸ ਲਈ ਮੂਰਤੀ ਨੂੰ ਵੀ ਫੁੱਲ ਚੜ੍ਹਾਏ ਜਾ ਸਕਦੇ ਹਨ ਅਤੇ ਆਪਣੇ ਤੀਰਥੰਕਰਾਂ ਦੀ ਮੂਰਤੀ 'ਤੇ ਵੀ ਫੁੱਲ ਚੜ੍ਹਾਏ ਜਾ ਸਕਦੇ ਹਨ। ਇਹ ਤਾਂ ਇਸ ਤਰ੍ਹਾਂ ਫੁੱਲ ਦੀ ਪੰਖੁੜੀ ਨੂੰ ਦੁੱਖ ਨਹੀਂ ਦਿੰਦੇ ਅਤੇ ਨਾਲ ਰਹਿਣ ਵਾਲਿਆਂ ਨਾਲ ਕਸ਼ਾਏ ਕਰ-ਕਰਕੇ ਦਮ ਕੱਢ ਦਿੰਦੇ ਹਨ। ਪੁਸ਼ਪ ਦੀ ਪੰਖੁੜੀ ਦੁੱਖ ਨਾ ਪਾਵੇ, ਇਹੋ ਜਿਹੇ ਮਨੁੱਖ ਤੋਂ ਤਾਂ, ਇੱਕ ਕੁੱਤਾ ਸੌਂ ਰਿਹਾ ਹੋਵੇ ਅਤੇ ਉਹ ਉੱਧਰੋਂ ਲੰਘੇ ਤਾਂ ਕੁੱਤੇ ਦੀ ਜਾਗ ਨਾ ਖੁੱਲ੍ਹੇ, ਇਸ ਤਰ੍ਹਾਂ ਹੁੰਦਾ ਹੈ।

ਇਹ ਪੁਸ਼ਪ ਪੰਖੁੜੀ ਉਦੋਂ ਵੀ ਨਾ ਦੁੱਖ ਪਾਵੇ ਇਸ ਤਰ੍ਹਾਂ ਆਖਰੀ ਜਨਮ ਵਿੱਚ ਆਖਰੀ ਪੰਦਰਾਂ ਸਾਲ ਮੋਕਸ਼ ਜਾਣ ਵਿੱਚ ਬਾਕੀ ਰਹਿੰਦੇ ਹੋਣ, ਉਦੋਂ ਹੀ ਬੰਦ ਕਰਨਾ ਹੁੰਦਾ ਹੈ। ਇਸ ਲਈ ਆਖਰੀ ਪੰਦਰਾਂ ਸਾਲ ਲਈ ਸੰਭਾਲ ਲੈਣਾ ਹੈ। ਅਤੇ ਜਦੋਂ ਤੋਂ ਇਸਤਰੀ ਦਾ ਯੋਗ ਛੱਡਦੇ ਹਾਂ, ਉਸ ਤੋਂ ਬਾਅਦ ਆਪਣੇ ਆਪ ਇਹ ਪੁਸ਼ਪ ਅਤੇ ਇਹ ਸਭ ਰੱਖ ਦੇਣਾ ਹੁੰਦਾ ਹੈ। ਅਤੇ ਉਹ ਤਾਂ ਆਪਣੇ ਆਪ ਹੀ ਬੰਦ ਹੋ ਜਾਂਦਾ ਹੈ। ਇਸ ਲਈ ਉਦੋਂ ਤੱਕ ਵਿਹਾਰ ਵਿੱਚ ਕੋਈ ਦਖ਼ਲ ਕਰਨੀ ਨਹੀਂ।

## ਇੱਕ ਇੰਦਰੀ ਜੀਵਾਂ ਦੀ ਸ੍ਰਿਸ਼ਟੀ

**ਪ੍ਰਸ਼ਨਕਰਤਾ** : ਇਹ ਅਪਕਾਯ, ਤੇਊਕਾਯ, ਪ੍ਰਿਥਵੀਕਾਯ, ਵਾਯੂਕਾਯ, ਵਨਸਪਤੀਕਾਯ, ਇਹ ਕੀ ਹਨ?

**ਦਾਦਾਸ਼੍ਰੀ** : ਇਹ ਸਭ ਇੱਕ ਇੰਦਰੀ ਜੀਵ ਹਨ।

**ਪ੍ਰਸ਼ਨਕਰਤਾ** : ਪਾਣੀ ਵਿੱਚ ਜੀਵ ਹੈ ਉਹ ਸਾਨੂੰ ਸ਼ਰਧਾ ਬੈਠ ਗਈ ਹੈ ਇਸ ਲਈ ਅਸੀਂ ਉਬਾਲ ਕੇ ਪਾਣੀ ਪੀਂਦੇ ਹਾਂ।

**ਦਾਦਾਸ਼੍ਰੀ** : ਮੇਰਾ ਕਹਿਣਾ ਹੈ ਕਿ ਪਾਣੀ ਵਿੱਚ ਜੀਵਾਂ ਦੀ ਗੱਲ ਤੁਸੀਂ ਜੋ ਸਮਝੇ ਹੋ ਅਤੇ ਕਹਿੰਦੇ ਹੋ, ਉਹ ਤਾਂ ਇਹਨਾਂ ਲੋਕਾਂ ਦਾ ਕਿਹਾ ਹੋਇਆ ਤੁਸੀਂ ਮੰਨ ਲਿਆ ਹੈ। ਬਾਕੀ, ਗੱਲ ਇਸ ਵਿੱਚ ਸਮਝ ਆਵੇ ਇਸ ਤਰ੍ਹਾਂ ਨਹੀਂ ਹੈ। ਅੱਜ ਦੇ ਵੱਡੇ-ਵੱਡੇ ਸਾਇੰਟਿਸਟਾਂ ਨੂੰ ਸਮਝ ਵਿੱਚ ਆਵੇ ਇਹੋ ਜਿਹੀ ਨਹੀਂ ਹੈ

ਨਾ! ਉਹ ਗੱਲ ਬਹੁਤ ਸੂਖ਼ਮ ਹੈ। ਉਹ ਗਿਆਨੀ ਖ਼ੁਦ ਸਮਝ ਸਕਦੇ ਹਨ। ਪਰ ਇਸਨੂੰ ਵਿਸਥਾਰਪੂਰਵਕ ਸਮਝਾਉਣ ਜਾਈਏ, ਤਾਂ ਵੀ ਤੁਹਾਨੂੰ ਸਮਝ ਵਿੱਚ ਨਾ ਆਵੇ ਇਹੋ ਜਿਹੀ ਗੱਲ ਹੈ। ਇਹ ਪੰਜ ਜੋ ਹਨ ਨਾ, ਉਹਨਾਂ ਵਿੱਚ ਵਨਸਪਤੀਕਾਯ ਇਕੱਲਾ ਹੀ ਸਮਝ ਵਿੱਚ ਆਵੇ ਇਸ ਤਰ੍ਹਾਂ ਹੈ। ਬਾਕੀ ਵਾਯੂਕਾਯ, ਤੇਊਕਾਯ, ਜਲਕਾਯ ਅਤੇ ਪ੍ਰਿਥਵੀਕਾਯ, ਇਹਨਾਂ ਚਾਰ ਜੀਵਾਂ ਨੂੰ ਸਮਝਣ ਲਈ ਬਹੁਤ ਉੱਚਾ ਲੈਵਲ ਚਾਹੀਦਾ ਹੈ।

**ਪ੍ਰਸ਼ਨਕਰਤਾ** : ਸਾਇੰਟਿਸਟ ਉਹੀ ਖੋਜ ਰਹੇ ਹਨ ਨਾ!

**ਦਾਦਾਸ਼੍ਰੀ** : ਪਰ ਸਾਇੰਟਿਸਟ ਨਹੀਂ ਸਮਝ ਸਕਣਗੇ। ਸਿਰਫ਼ ਇਸ ਦਰੱਖ਼ਤ ਵਿੱਚ ਹੀ ਸਮਝ ਸਕਦੇ ਹਨ। ਉਹ ਵੀ ਬਹੁਤ ਪ੍ਰਕਾਰ ਨਾਲ ਨਹੀਂ, ਕੁੱਝ ਹੀ ਪ੍ਰਕਾਰ ਨਾਲ ਸਮਝ ਸਕਦੇ ਹਨ।

ਇਸ ਤਰ੍ਹਾਂ ਹੈ, ਇਹ ਤੁਹਾਨੂੰ ਭਗਵਾਨ ਦੀ ਭਾਸ਼ਾ ਦੀ ਗੱਲ ਕਹਿ ਦੇਵਾਂ। ਇਹ ਬੇਲ-ਬੂਟੇ ਜੋ ਸਭ ਖੁੱਲ੍ਹੀਆਂ ਅੱਖਾਂ ਨਾਲ ਦਿਸਦੇ ਹਨ, ਉਹ ਵਨਸਪਤੀਕਾਯ ਹਨ। ਇਸ ਦਰੱਖ਼ਤ ਵਿੱਚ ਵੀ ਜੀਵ ਹੈ। ਇਹ ਵਾਯੂਕਾਯ ਯਾਨੀ ਵਾਯੂ ਵਿੱਚ ਵੀ ਜੀਵ ਹੈ, ਉਹਨਾਂ ਨੂੰ ਵਾਯੂਕਾਯ ਜੀਵ ਕਿਹਾ ਹੈ। ਫਿਰ ਇਹ ਮਿੱਟੀ ਹੈ ਨਾ, ਉਸਦੇ ਅੰਦਰ ਵੀ ਜੀਵ ਹੈ ਅਤੇ ਮਿੱਟੀ ਵੀ ਹੈ। ਇਸ ਹਿਮਾਲਿਆ ਵਿੱਚ ਮਿੱਟੀ ਹੈ, ਪੱਥਰ ਹਨ, ਉਹਨਾਂ ਸਭ ਵਿੱਚ ਜੀਵ ਹਨ। ਪੱਥਰ ਵੀ ਜੀਵਿਤ ਹੁੰਦੇ ਹਨ, ਉਹਨਾਂ ਨੂੰ ਪ੍ਰਿਥਵੀਕਾਯ ਜੀਵ ਕਿਹਾ ਹੈ। ਇਹ ਅੱਗ ਦੀਆਂ ਲਪਟਾਂ ਉੱਠਦੀਆਂ ਹਨ ਨਾ, ਉਸ ਘੜੀ ਉਸ ਕੋਲੇ ਵਿੱਚ ਅੱਗ ਨਹੀਂ ਹੁੰਦੀ। ਉਹ ਤਾਂ ਤੇਊਕਾਯ ਜੀਵ ਉੱਥੇ ਇਕੱਠੇ ਹੋ ਜਾਂਦੇ ਹਨ। ਉਹ ਤੇਊਕਾਯ ਜੀਵ ਹਨ। ਇਹ ਪਾਣੀ ਪੀਂਦੇ ਹਾਂ, ਉਹ ਕੇਵਲ ਜੀਵਾਂ ਦਾ ਹੀ ਬਣਿਆ ਹੋਇਆ ਹੈ। ਹਾਂ, ਜੀਵ ਅਤੇ ਉਹਨਾਂ ਦੀ ਦੇਹ - ਦੋਵੇਂ ਮਿਲ ਕੇ ਇਹ ਪਾਣੀ ਹੈ। ਉਹਨਾਂ ਨੂੰ ਭਗਵਾਨ ਨੇ ਅਪਕਾਯ ਨਾਂ ਦੇ ਜੀਵ ਕਿਹਾ ਹੈ ਜਿਹਨਾਂ ਦਾ ਪਾਣੀ ਰੂਪੀ ਸਰੀਰ ਹੈ। ਇਹੋ ਜਿਹੇ ਕਿੰਨੇ ਸਾਰੇ ਜੀਵਾਂ ਦੇ ਇਕੱਠੇ ਹੋਣ 'ਤੇ ਇੱਕ ਪਿਆਲਾ ਪਾਣੀ ਬਣਦਾ ਹੈ। ਹੁਣ ਇਹ ਪਾਣੀ-ਉਹ ਜੀਵ, ਇਹ ਖ਼ੁਰਾਕ-ਉਹ ਜੀਵ, ਇਹ ਹਵਾ-ਉਹ ਵੀ ਕੇਵਲ ਜੀਵ, ਸਭ ਜੀਵ ਹੀ ਹਨ।

## ਸਿੱਧੀ, ਅਹਿੰਸਾ ਦੀ

**ਪ੍ਰਸ਼ਨਕਰਤਾ** : ਤਾਂ ਹੁਣ ਅਹਿੰਸਾ ਕਿਸ ਤਰ੍ਹਾਂ ਸਿੱਧ ਹੋਵੇ?

**ਦਾਦਾਸ਼੍ਰੀ** : ਅਹਿੰਸਾ? ਓ.ਹੋ.ਹੋ, ਅਹਿੰਸਾ ਸਿੱਧ ਹੋ ਜਾਵੇ ਤਾਂ ਮਨੁੱਖ ਭਗਵਾਨ ਹੋ ਜਾਵੇ! ਹੁਣ ਥੋੜ੍ਹੀ-ਬਹੁਤ ਅਹਿੰਸਾ ਪਾਲਦੇ ਹੋ?

**ਪ੍ਰਸ਼ਨਕਰਤਾ** : ਸਧਾਰਨ। ਬਹੁਤ ਨਹੀਂ।

**ਦਾਦਾਸ਼੍ਰੀ** : ਤਾਂ ਫਿਰ ਥੋੜ੍ਹੀ-ਬਹੁਤ ਪਾਲਣਾ ਕਰਨ ਦਾ ਨਿਸ਼ਚੇ ਕਰੋ ਨਾ! ਓਏ ਫਿਰ ਸਿੱਧ ਹੋਣ ਦੀਆਂ ਗੱਲਾਂ ਕਿੱਥੋਂ ਕਰਦੇ ਹੋ? ਅਹਿੰਸਾ ਸਿੱਧ ਹੋ ਜਾਵੇ ਤਾਂ ਭਗਵਾਨ ਹੋ ਗਿਆ!

**ਪ੍ਰਸ਼ਨਕਰਤਾ** : ਅਹਿੰਸਾ ਪਾਲਣ ਦਾ ਉਪਾਅ ਦੱਸੋ।

**ਦਾਦਾਸ਼੍ਰੀ** : ਇੱਕ ਤਾਂ, ਜੋ ਜੀਵ ਆਪਣੇ ਤੋਂ ਤ੍ਰਾਸ ਪਾਵੇ ਉਸਨੂੰ ਦੁੱਖ ਨਹੀਂ ਦੇਣਾ ਚਾਹੀਦਾ, ਉਸਨੂੰ ਤ੍ਰਾਸ ਨਹੀਂ ਦੇਣਾ ਚਾਹੀਦਾ। ਕਣਕ ਹੈ, ਬਾਜਰਾ ਹੈ, ਚੌਲ਼ ਹਨ, ਉਹਨਾਂ ਨੂੰ ਖਾਓ। ਉਸਦਾ ਹਰਜ਼ ਨਹੀਂ ਹੈ। ਉਹ ਸਾਡੇ ਤੋਂ ਤ੍ਰਾਸ ਨਹੀਂ ਪਾਉਂਦੇ, ਉਹ ਅਭਾਨ ਅਵਸਥਾ ਵਿੱਚ ਹਨ ਅਤੇ ਇਹ ਕੀੜੇ-ਮਕੌੜੇ ਉਹ ਤਾਂ ਦੌੜ ਜਾਂਦੇ ਹਨ, ਉਹਨਾਂ ਨੂੰ ਮਾਰਨਾ ਨਹੀਂ ਚਾਹੀਦਾ। ਇਹ ਸੀਪ-ਸ਼ੰਖ ਦੇ ਜੋ ਜੀਵ ਹੁੰਦੇ ਹਨ, ਜੋ ਹਿੱਲਦੇ-ਡੁੱਲਦੇ ਹਨ ਇਹੋ ਜਿਹੇ ਦੋ ਇੰਦਰੀ ਤੋਂ ਲੈ ਕੇ ਪੰਜ ਇੰਦਰੀ ਤੱਕ ਦੇ ਜੀਵਾਂ ਨੂੰ ਕੁੱਝ ਨਹੀਂ ਕਰਨਾ ਚਾਹੀਦਾ। ਖਟਮਲ ਨੂੰ ਵੀ ਤੁਸੀਂ ਫੜੋ ਤਾਂ ਤ੍ਰਸਤ ਹੋ ਜਾਂਦਾ ਹੈ। ਇਸ ਲਈ ਤੁਸੀਂ ਉਸਨੂੰ ਨਾ ਮਾਰੋ। ਸਮਝ ਵਿੱਚ ਆਇਆ ਨਾ?

**ਪ੍ਰਸ਼ਨਕਰਤਾ** : ਹਾਂ, ਸਮਝ ਵਿੱਚ ਆਇਆ।

**ਦਾਦਾਸ਼੍ਰੀ** : ਹਾਂ, ਦੂਜਾ, ਸੂਰਜ ਨਰਾਇਣ ਦੇ ਅਸਤ ਹੋਣ ਤੋਂ ਬਾਅਦ ਭੋਜਨ ਨਾ ਖਾਓ।

ਹੁਣ ਤੀਜਾ, ਅਹਿੰਸਾ ਵਿੱਚ ਜੀਭ ਦਾ ਕੰਟਰੋਲ ਬਹੁਤ ਰੱਖਣਾ ਪੈਂਦਾ ਹੈ। ਤੁਹਾਨੂੰ ਕੋਈ ਕਹੇ ਕਿ ਤੁਸੀਂ ਨਲਾਇਕ ਹੋ, ਤਾਂ ਤੁਹਾਨੂੰ ਸੁੱਖ ਹੁੰਦਾ ਹੈ ਜਾਂ ਦੁੱਖ ਹੁੰਦਾ ਹੈ?

**ਪ੍ਰਸ਼ਨਕਰਤਾ** : ਦੁੱਖ ਹੁੰਦਾ ਹੈ।

**ਦਾਦਾਸ਼੍ਰੀ** : ਤਾਂ ਤੁਹਾਨੂੰ ਇੰਨਾ ਸਮਝ ਜਾਣਾ ਹੈ ਕਿ ਅਸੀਂ ਉਸਨੂੰ 'ਨਲਾਇਕ' ਕਹਾਂਗੇ ਤਾਂ ਉਸਨੂੰ ਦੁੱਖ ਹੋਵੇਗਾ। ਉਹ ਹਿੰਸਾ ਹੈ, ਇਸ ਲਈ ਸਾਨੂੰ ਨਹੀਂ ਕਹਿਣਾ ਚਾਹੀਦਾ। ਜੇ ਅਹਿੰਸਾ ਪਾਲਣੀ ਹੋਵੇ ਤਾਂ ਹਿੰਸਾ ਦੇ ਲਈ ਬਹੁਤ ਸਾਵਧਾਨੀ ਰੱਖਣੀ ਪੈਂਦੀ ਹੈ। ਸਾਨੂੰ ਜਿਸ ਤੋਂ ਦੁੱਖ ਹੁੰਦਾ ਹੈ, ਉਹ ਦੂਸਰਿਆਂ ਨੂੰ ਨਹੀਂ ਕਹਿ ਸਕਦੇ।

ਫਿਰ ਮਨ ਵਿੱਚ ਖਰਾਬ ਵਿਚਾਰ ਵੀ ਨਹੀਂ ਆਉਣਾ ਚਾਹੀਦਾ। ਕਿਸੇ ਦਾ ਮੁਫ਼ਤ ਵਿੱਚ ਲੈ ਲੈਣਾ ਹੈ, ਹੜੱਪ ਲੈਣਾ ਹੈ ਇਹੋ ਜਿਹੇ ਵਿਚਾਰ ਆਉਣੇ ਹੀ ਨਹੀਂ ਚਾਹੀਦੇ। ਬਹੁਤ ਪੈਸੇ ਇਕੱਠੇ ਕਰਨ ਦੇ ਵਿਚਾਰ ਨਹੀਂ ਆਉਣੇ ਚਾਹੀਦੇ।

ਕਿਉਂਕਿ ਸ਼ਾਸਤਰਕਾਰਾਂ ਨੇ ਕੀ ਕਿਹਾ ਹੈ ਕਿ ਪੈਸੇ ਤੇਰੇ ਹਿਸਾਬ ਦੇ ਜੋ ਹਨ, ਉਹ ਤਾਂ ਤੇਰੇ ਲਈ ਆਇਆ ਹੀ ਕਰਦੇ ਹਨ। ਤਾਂ ਬਹੁਤ ਪੈਸੇ ਇਕੱਠੇ ਕਰਨ ਦੇ ਵਿਚਾਰ ਕਰਨ ਦੀ ਤੈਨੂੰ ਜ਼ਰੂਰਤ ਹੀ ਨਹੀਂ ਹੈ। ਤੂੰ ਇਸ ਤਰ੍ਹਾਂ ਦਾ ਵਿਚਾਰ ਕਰੇਂ ਤਾਂ ਉਸਦਾ ਅਰਥ ਹਿੰਸਾ ਹੁੰਦਾ ਹੈ। ਕਿਉਂਕਿ ਦੂਸਰੇ ਕੋਲੋਂ ਹੜੱਪ ਲੈਣਾ, ਦੂਸਰਿਆਂ ਦਾ ਕੋਟਾ ਲੈ ਲੈਣ ਦੀ ਸਾਨੂੰ ਇੱਛਾ ਹੁੰਦੀ ਹੈ, ਇਸ ਲਈ ਉੱਥੇ ਵੀ ਇਹ ਹਿੰਸਾ ਸਮਾਈ ਹੋਈ ਹੈ। ਇਸ ਲਈ ਇਹੋ ਜਿਹੇ ਕੋਈ ਭਾਵ ਨਹੀਂ ਕਰਨੇ ਚਾਹੀਦੇ।

**ਪ੍ਰਸ਼ਨਕਰਤਾ** : ਬੱਸ, ਇਹ ਤਿੰਨ ਹੀ ਉਪਾਅ ਹਨ ਅਹਿੰਸਾ ਦੇ?

**ਦਾਦਾਸ਼੍ਰੀ** : ਹੋਰ ਵੀ ਹਨ ਦੂਸਰੇ। ਫਿਰ ਮਾਸਾਹਾਰ, ਅੰਡੇ, ਕਦੇ ਵੀ ਨਹੀਂ ਖਾਣੇ ਚਾਹੀਦੇ। ਫਿਰ ਆਲੂ ਹੈ, ਪਿਆਜ਼ ਹੈ, ਲਸਣ ਹੈ, ਇਹ ਚੀਜ਼ਾਂ ਨਾ ਲੈਣਾ। ਕੋਈ ਰਸਤਾ ਨਾ ਹੋਵੇ ਤਾਂ ਵੀ ਨਾ ਲੈਣਾ। ਕਿਉਂਕਿ ਇਹ ਪਿਆਜ਼-ਲਸਣ ਹਿੰਸਕ ਹਨ, ਮਨੁੱਖ ਨੂੰ ਕ੍ਰੋਧੀ ਬਣਾਉਂਦੇ ਹਨ ਅਤੇ ਕ੍ਰੋਧ ਹੋਵੇ, ਤਾਂ ਸਾਹਮਣੇ ਵਾਲੇ ਨੂੰ ਦੁੱਖ ਹੁੰਦਾ ਹੈ। ਦੂਸਰੀ ਤੁਸੀਂ ਜੋ ਸਬਜ਼ੀ ਖਾਣੀ ਹੋਵੇ ਉਹ ਖਾਣਾ।

## ਪਹਿਲਾਂ ਵੱਡੇ ਜੀਵ ਬਚਾਓ

ਹੁਣ ਭਗਵਾਨ ਕੀ ਕਹਿਣਾ ਚਾਹੁੰਦੇ ਹਨ ਕਿ ਪਹਿਲਾਂ ਮਨੁੱਖਾਂ ਨੂੰ ਸੰਭਾਲੋ। ਹਾਂ, ਉਹ ਬਾਊਂਡਰੀ ਸਿੱਖੋ ਕਿ ਮਨੁੱਖਾਂ ਨੂੰ ਤਾਂ ਮਨ-ਵਚਨ-ਕਾਇਆ ਤੋਂ ਜ਼ਰਾ ਜਿੰਨਾ ਵੀ ਦੁੱਖ ਨਹੀਂ ਦੇਣਾ ਹੈ। ਫਿਰ ਪੰਜ ਇੰਦਰੀ ਜੀਵ- ਗਾਂ, ਮੱਝ, ਮੁਰਗੀ, ਬੱਕਰੇ, ਇਹ ਸਭ ਜੋ ਹਨ, ਉਹਨਾਂ ਦੀ ਮਨੁੱਖਾਂ ਤੋਂ ਥੋੜ੍ਹੀ-ਬਹੁਤ ਘੱਟ, ਪਰੰਤੂ ਉਹਨਾਂ ਦੀ ਸੰਭਾਲ ਰੱਖਣੀ ਚਾਹੀਦੀ ਹੈ। ਉਹਨਾਂ ਨੂੰ ਦੁੱਖ ਨਾ ਹੋਵੇ ਇਹ ਧਿਆਨ ਰੱਖਣਾ ਚਾਹੀਦਾ ਹੈ। ਮਤਲਬ ਇੱਥੇ ਤੱਕ ਧਿਆਨ ਰੱਖਣਾ ਹੈ। ਮਨੁੱਖ ਤੋਂ ਇਲਾਵਾ ਪੰਜ ਇੰਦਰੀ ਜੀਵਾਂ ਨੂੰ, ਪਰ ਉਹ ਸੈਕੰਡਰੀ ਸਟੇਜ ਵਿੱਚ। ਫਿਰ ਤੀਸਰੀ ਸਟੇਜ ਕਿਹੜੀ ਆਉਂਦੀ ਹੈ? ਦੋ ਇੰਦਰੀ ਤੋਂ ਉੱਪਰ ਦੇ ਜੀਵਾਂ ਦਾ ਧਿਆਨ ਰੱਖਣਾ।

ਆਹਾਰ ਵਿੱਚ ਸਭ ਤੋਂ ਉੱਚਾ ਆਹਾਰ ਕਿਹੜਾ? ਇੱਕ ਇੰਦਰੀ ਜੀਵਾਂ ਦਾ! ਦੋ ਇੰਦਰੀ ਤੋਂ ਉੱਪਰ ਦੇ ਜੀਵਾਂ ਦੇ ਆਹਾਰ ਦਾ, ਜਿਸਨੇ ਮੋਕਸ਼ ਵਿੱਚ ਜਾਣਾ ਹੋਵੇ ਉਸਨੂੰ ਅਧਿਕਾਰ ਨਹੀਂ ਹੈ। ਇਸ ਲਈ ਦੋ ਇੰਦਰੀ ਤੋਂ ਜ਼ਿਆਦਾ ਇੰਦਰੀ ਵਾਲੇ ਜੀਵਾਂ ਦਾ ਜ਼ੋਖ਼ਿਮ ਸਾਨੂੰ ਨਹੀਂ ਲੈਣਾ ਚਾਹੀਦਾ। ਕਿਉਂਕਿ

ਜਿੰਨੀਆਂ ਉਹਨਾਂ ਦੀਆਂ ਇੰਦਰੀਆਂ ਓਨੇ ਪ੍ਰਮਾਣ ਵਿੱਚ ਪੁੰਨ ਦੀ ਜ਼ਰੂਰਤ ਹੈ, ਓਨਾ ਮਨੁੱਖ ਦਾ ਪੁੰਨ ਖਰਚ ਹੋ ਜਾਂਦਾ ਹੈ!

ਮਨੁੱਖ ਨੂੰ ਖੁਰਾਕ ਖਾਧੇ ਬਿਨਾਂ ਛੁਟਕਾਰਾ ਹੀ ਨਹੀਂ ਹੈ ਅਤੇ ਉਸ ਜੀਵ ਦਾ ਨੁਕਸਾਨ ਤਾਂ ਮਨੁੱਖ ਨੂੰ ਹੁੰਦਾ ਹੀ ਹੈ। ਆਪਣਾ ਜੋ ਭੋਜਨ ਹੈ ਉਹ ਇੱਕ ਇੰਦਰੀ ਜੀਵ ਹੀ ਹੈ। ਉਹਨਾਂ ਦਾ ਭੋਜਨ ਅਸੀਂ ਕਰੀਏ ਤਾਂ ਉਹ ਭੋਜਨ ਅਤੇ ਅਸੀਂ ਭੋਗਤਾ (ਭੋਗਣ ਵਾਲੇ) ਹਾਂ ਅਤੇ ਉਦੋਂ ਤੱਕ ਜ਼ਿੰਮੇਦਾਰੀ ਆਉਂਦੀ ਹੈ। ਪਰ ਭਗਵਾਨ ਨੇ ਇਹ ਛੋਟ ਦਿੱਤੀ ਹੈ। ਕਿਉਂਕਿ ਤੁਸੀਂ ਮਹਾਨ *ਸਿਲਕ* (ਪੂੰਜੀ, ਰਾਹ ਖਰਚ) ਵਾਲੇ ਹੋ ਅਤੇ ਤੁਸੀਂ ਉਹਨਾਂ ਜੀਵਾਂ ਦਾ ਨਾਸ਼ ਕਰਦੇ ਹੋ। ਪਰ ਉਹਨਾਂ ਜੀਵਾਂ ਨੂੰ ਖਾਂਦੇ ਹਾਂ, ਉਸ ਵਿੱਚ ਉਹਨਾਂ ਜੀਵਾਂ ਨੂੰ ਕੀ ਫ਼ਾਇਦਾ? ਅਤੇ ਉਹਨਾਂ ਜੀਵਾਂ ਨੂੰ ਖਾਣ ਨਾਲ ਨਾਸ਼ ਤਾਂ ਹੁੰਦਾ ਹੀ ਹੈ। ਪਰ ਇਸ ਤਰ੍ਹਾਂ ਹੈ, ਇਹ ਭੋਜਨ ਖਾਧਾ ਇਸ ਲਈ ਤੁਹਾਨੂੰ ਦੰਡ ਲਾਗੂ ਹੁੰਦਾ ਹੈ। ਪਰ ਉਹ ਖਾ ਕੇ ਵੀ ਤੁਸੀਂ ਨਫ਼ਾ ਜ਼ਿਆਦਾ ਕਮਾਉਂਦੇ ਹੋ। ਸਾਰਾ ਦਿਨ ਜਿਉਂਦੇ ਰਹੇ ਅਤੇ ਧਰਮ ਕੀਤਾ ਤਾਂ ਤੁਸੀਂ ਸੌ ਕਮਾਉਂਦੇ ਹੋ। ਉਸ ਵਿੱਚੋਂ ਦਸ ਦਾ ਜੁਰਮਾਨਾ ਤੁਹਾਨੂੰ ਉਹਨਾਂ ਨੂੰ ਚੁਕਾਉਣਾ ਪੈਂਦਾ ਹੈ। ਇਸ ਲਈ ਨੱਬੇ ਤੁਹਾਡੇ ਕੋਲ ਰਹੇ ਹਨ ਅਤੇ ਤੁਹਾਡੀ ਕਮਾਈ ਵਿੱਚੋਂ ਦਸ ਉਹਨਾਂ ਨੂੰ ਮਿਲਣ ਨਾਲ ਉਹਨਾਂ ਦੀ ਊਰਧਵਗਤੀ ਹੁੰਦੀ ਹੈ। ਯਾਨੀ ਇਹ ਤਾਂ ਕੁਦਰਤ ਦੇ ਨਿਯਮ ਦੇ ਅਧਾਰ 'ਤੇ ਹੀ ਊਰਧਵਗਤੀ ਹੋ ਰਹੀ ਹੈ। ਉਹ ਇੱਕ ਇੰਦਰੀ ਵਿੱਚੋਂ ਦੋ ਇੰਦਰੀ ਵਿੱਚ ਆ ਰਹੇ ਹਨ। ਯਾਨੀ ਇਸ ਪ੍ਰਕਾਰ ਇਹ ਕ੍ਰਮਪੂਰਵਕ ਵੱਧਦਾ ਹੀ ਜਾ ਰਿਹਾ ਹੈ। ਇਹਨਾਂ ਮਨੁੱਖਾਂ ਦੇ ਲਾਭ ਵਿੱਚੋਂ ਉਹ ਜੀਵ ਲਾਭ ਲੈਂਦੇ ਹਨ। ਇਸ ਤਰ੍ਹਾਂ ਸਾਰਾ ਹਿਸਾਬ ਚੁਕਤਾ ਹੁੰਦਾ ਰਹਿੰਦਾ ਹੈ। ਇਹ ਸਭ ਸਾਇੰਸ ਲੋਕਾਂ ਨੂੰ ਸਮਝ ਵਿੱਚ ਨਹੀਂ ਆਉਂਦਾ ਨਾ!

ਇਸ ਲਈ ਇੱਕ ਇੰਦਰੀ ਵਿੱਚ ਹੱਥ ਨਾ ਪਾਉਣਾ। ਇੱਕ ਇੰਦਰੀ ਜੀਵਾਂ ਵਿੱਚ ਤੁਸੀਂ ਹੱਥ ਪਾਓਗੇ ਤਾਂ ਤੁਸੀਂ ਈਗੋਇਜ਼ਮ ਵਾਲੇ ਹੋ, ਹੰਕਾਰੀ ਹੋ। ਇੱਕ ਇੰਦਰੀ ਤ੍ਰਸਤ ਜੀਵ ਨਹੀਂ ਹਨ। ਇਸ ਲਈ ਇੱਕ ਇੰਦਰੀ ਦੇ ਲਈ ਤੁਸੀਂ ਕੋਈ ਵਿਕਲਪ ਨਾ ਰੱਖਣਾ। ਕਿਉਂਕਿ ਇਹ ਤਾਂ ਵਿਹਾਰ ਹੀ ਹੈ। ਖਾਣਾ-ਪੀਣਾ ਪਵੇਗਾ, ਸਭ ਕਰਨਾ ਪਵੇਗਾ।

ਬਾਕੀ, ਜਗਤ ਸਾਰਾ ਜੀਵ-ਜੰਤੂ ਹੀ ਹੈ। ਇੱਕ ਇੰਦਰੀ ਜੀਵ ਦਾ ਤਾਂ ਸਭ ਇਹ ਜੀਵਨ ਹੀ ਹੈ। ਜੀਵ ਬਿਨਾਂ ਤਾਂ ਇਸ ਦੁਨੀਆਂ ਵਿੱਚ ਕੋਈ ਵਸਤੂ ਹੀ ਨਹੀਂ ਅਤੇ ਨਿਰਜੀਵ ਵਸਤੂ ਖਾਧੀ ਜਾ ਸਕੇ ਇਸ ਤਰ੍ਹਾਂ ਨਹੀਂ ਹੈ। ਇਸ ਲਈ ਜੀਵ ਵਾਲੀ ਵਸਤੂ ਹੀ ਖਾਣੀ ਪੈਂਦੀ ਹੈ। ਉਸ ਨਾਲ ਹੀ ਸਰੀਰ ਨੂੰ ਪੋਸ਼ਣ ਮਿਲਦਾ ਹੈ। ਅਤੇ ਇੱਕ ਇੰਦਰੀ ਜੀਵ ਹਨ ਇਸ ਲਈ ਖੂਨ, ਪੀਬ, ਮਾਸ ਨਹੀਂ

ਹੈ ਇਸ ਲਈ ਇੱਕ ਇੰਦਰੀ ਜੀਵ ਤੁਹਾਨੂੰ ਖਾਣ ਦੀ ਛੋਟ ਦਿੱਤੀ ਹੈ। ਇਸ ਵਿੱਚ ਤਾਂ ਇੰਨੀਆਂ ਸਾਰੀਆਂ ਚਿੰਤਾਵਾਂ ਕਰਨ ਜਾਓ, ਤਾਂ ਕਦੋਂ ਪਾਰ ਆਵੇਗਾ? ਇਸ ਜੀਵ ਦੀ ਚਿੰਤਾ ਕਰਨੀ ਹੀ ਨਹੀਂ ਹੈ। ਚਿੰਤਾ ਕਰਨੀ ਸੀ ਉਹ ਰਹਿ ਗਏ ਅਤੇ ਨਹੀਂ ਕਰਨ ਦੀ ਚਿੰਤਾ ਪਕੜ ਰੱਖੀ ਹੈ। ਇਹੋ ਜਿਹੀ *ਝੀਨੀ* (ਯੂਜ਼) ਹਿੰਸਾ ਦੀ ਤਾਂ ਚਿੰਤਾ ਕਰਨ ਦੀ ਜ਼ਰੂਰਤ ਹੀ ਨਹੀਂ ਹੈ।

# ਕਿਹੜਾ ਆਹਾਰ ਉੱਤਮ?

**ਪ੍ਰਸ਼ਨਕਰਤਾ** : ਕ੍ਰਮਿਕ ਮਾਰਗ ਵਿੱਚ ਕੁੱਝ ਖਾਸ ਖੁਰਾਕ ਖਾਣਾ ਕਿਉਂ ਨਿਸ਼ੇਧ ਹੈ?

**ਦਾਦਾਸ਼੍ਰੀ** : ਇਸ ਤਰ੍ਹਾਂ ਹੈ, ਖੁਰਾਕ ਦੇ ਪ੍ਰਕਾਰ ਹਨ। ਉਸ ਵਿੱਚ ਮਨੁੱਖ ਨੂੰ ਅਤਿਅੰਤ ਅਹਿੱਤਕਾਰੀ ਖੁਰਾਕ, ਕਿ ਜਿਸ ਤੋਂ ਜ਼ਿਆਦਾ ਦੂਸਰਾ ਕੁੱਝ ਅਹਿੱਤਕਾਰੀ ਨਹੀਂ ਹੁੰਦਾ, ਇਹੋ ਜਿਹਾ ਅੰਤਿਮ ਪ੍ਰਕਾਰ ਦਾ ਅਹਿੱਤਕਾਰੀ, ਉਹ ਮਨੁੱਖ ਦਾ ਮਾਸ ਖਾਣਾ, ਉਹ ਹੈ। ਹੁਣ ਉਸ ਤੋਂ ਚੰਗਾ ਕੀ ਹੈ? ਜਿਸ ਜਾਨਵਰ ਦੀ ਔਲਾਦ ਵੱਧਦੀ ਹੋਵੇ, ਉਸ ਜਾਨਵਰ ਦਾ ਮਾਸ ਖਾਣਾ ਉਹ ਚੰਗਾ ਹੈ। ਇਸ ਲਈ ਇਹ ਮੁਰਗੀ, ਬੱਤਖ ਉਹਨਾਂ ਦੀ ਔਲਾਦ ਬਹੁਤ ਵੱਧਦੀ ਹੈ। ਇਹਨਾਂ ਗਊਆਂ-ਮੱਝਾਂ ਦੀ ਔਲਾਦ ਘੱਟ ਵੱਧਦੀ ਹੈ। ਇਹਨਾਂ ਮੱਛੀਆਂ ਦੀ ਔਲਾਦ ਬਹੁਤ ਵੱਧਦੀ ਹੈ। ਤਾਂ ਉਹ ਮਾਸ ਖਾਣਾ ਚੰਗਾ ਹੈ। ਉਸ ਤੋਂ ਵੀ ਅੱਗੇ ਕੋਈ ਕਹੇ, 'ਅਸੀਂ ਅੱਗੇ ਵਧਣਾ ਹੈ।' ਤਾਂ ਇਹ ਮਾਸ ਖਾਣਾ ਵੀ ਨੁਕਸਾਨਦਾਇਕ ਹੈ। ਉਸਦੇ ਬਦਲੇ ਤੂੰ ਅੰਡੇ ਖਾ। ਮਾਸ ਨਾ ਖਾਈ ਤੂੰ। ਹੁਣ ਉਸ ਤੋਂ ਵੀ ਅੱਗੇ ਵਧਣਾ ਹੈ, ਤਾਂ ਉਸਨੂੰ ਕਹਾਂਗਾ ਕਿ, 'ਤੂੰ ਕੰਦਮੂਲ ਖਾ।' ਉਸ ਤੋਂ ਵੀ ਅੱਗੇ ਵਧਣਾ ਹੋਵੇ ਤਾਂ ਉਸਨੂੰ ਅਸੀਂ ਕਹਾਂਗੇ ਕਿ, 'ਇਹਨਾਂ ਕੰਦਮੂਲਾਂ ਤੋਂ ਇਲਾਵਾ ਦਾਲ, ਚੌਲ, ਰੋਟੀ, ਲੱਡੂ, ਘਿਓ, ਗੁੜ੍ਹ ਸਭ ਖਾ।' ਅਤੇ ਉਸ ਤੋਂ ਵੀ ਅੱਗੇ ਵਧਣਾ ਹੋਵੇ ਤਾਂ ਅਸੀਂ ਕਹਾਂਗੇ ਕਿ, 'ਇਹ ਛੇਃ *ਵੀਗਈ* ਹਨ- ਗੁੜ੍ਹ, ਘਿਓ, ਸ਼ਹਿਦ, ਦਹੀ, ਮੱਖਣ, ਇਹ ਸਭ ਬੰਦ ਕਰ ਅਤੇ ਇਹ ਦਾਲ-ਚਾਵਲ-ਸਬਜ਼ੀ-ਰੋਟੀ ਖਾ।' ਫਿਰ ਅੱਗੇ ਇਹ ਕੁੱਝ ਵੀ ਰਹਿੰਦਾ ਨਹੀਂ ਹੈ।

ਇਸ ਤਰ੍ਹਾਂ ਭੋਜਨ ਦੇ ਹਿੱਸੇ (ਖੰਡ, ਤਕਸੀਮ ਕਰਨਾ) ਹਨ। ਉਸ ਵਿੱਚੋਂ ਜਿਸਨੂੰ ਜੋ ਹਿੱਸਾ ਪਸੰਦ ਆਵੇ ਉਹ ਲਵੇ। ਇਹ ਸਭ ਰਸਤੇ ਦੱਸੇ ਹੋਏ ਹਨ। ਇਸ ਤਰ੍ਹਾਂ ਆਹਾਰ ਦਾ ਵਰਣਨ ਹੈ। ਅਤੇ ਇਹ ਵਰਣਨ ਸਮਝਣ ਦੇ ਲਈ ਹੈ, ਕਰਨ ਦੇ ਲਈ ਨਹੀਂ ਹੈ। ਇਹ ਹਿੱਸੇ ਕਿਸ ਲਈ ਭਗਵਾਨ ਨੇ ਕੀਤੇ ਹਨ? ਕਿ

ਆਵਰਣ ਟੁੱਟਣ ਇਸ ਲਈ। ਇਸ ਰਸਤੇ ਚੱਲੇ, ਤਾਂ ਅੰਦਰ ਆਵਰਣ ਟੁੱਟਦੇ ਜਾਂਦੇ ਹਨ।

# ਵਿਗਿਆਨ, ਰਾਤ ਦੇ ਭੋਜਨ ਦਾ

**ਪ੍ਰਸ਼ਨਕਰਤਾ** : ਰਾਤ ਦੇ ਭੋਜਨ ਬਾਰੇ ਕੁੱਝ ਮਾਰਗ ਦਰਸ਼ਨ ਦਿਓ। ਜੈਨਾਂ ਵਿੱਚ ਉਹ ਨਿਸ਼ੇਧ ਹੈ।

**ਦਾਦਾਸ਼੍ਰੀ** : ਰਾਤ ਦਾ ਭੋਜਨ ਜੇ ਨਾ ਖਾਧਾ ਜਾਵੇ ਤਾਂ ਉਹ ਸਭ ਤੋਂ ਉੱਤਮ ਚੀਜ਼ ਹੈ। ਉਹ ਚੰਗੀ ਦ੍ਰਿਸ਼ਟੀ (ਸਮਝ) ਹੈ। ਧਰਮ ਦਾ ਅਤੇ ਉਸਦਾ ਲੈਣਾ-ਦੇਣਾ ਨਹੀਂ ਹੈ। ਫਿਰ ਵੀ ਇਹ ਤਾਂ ਧਰਮ ਵਿੱਚ ਪਾ ਦਿੱਤਾ ਹੈ, ਉਸਦਾ ਕਾਰਣ ਕੀ ਹੈ? ਕਿ ਜਿੰਨੀ ਸਰੀਰ ਦੀ ਸ਼ੁੱਧੀ ਹੁੰਦੀ ਹੈ, ਓਨਾ ਧਰਮ ਵਿੱਚ ਅੱਗੇ ਵੱਧਦੇ ਹਾਂ। ਉਸ ਹਿਸਾਬ ਨਾਲ ਧਰਮ ਵਿੱਚ ਪਾ ਦਿੱਤਾ ਹੈ। ਬਾਕੀ ਧਰਮ ਵਿੱਚ ਉਸਦੀ ਕੋਈ ਜ਼ਰੂਰਤ ਨਹੀਂ ਹੈ। ਪਰ ਸਰੀਰ ਦੀ ਸ਼ੁੱਧੀ ਲਈ ਸਭ ਤੋਂ ਚੰਗੀ ਚੀਜ਼ ਇਹ ਹੈ।

**ਪ੍ਰਸ਼ਨਕਰਤਾ** : ਤਾਂ ਇਹਨਾਂ ਵੀਤਰਾਗਾਂ ਨੇ ਲੋਕਾਂ ਨੂੰ ਜੋ ਕਿਹਾ ਹੈ ਕਿ ਰਾਤ ਦਾ ਭੋਜਨ ਨਹੀਂ ਖਾਣਾ ਚਾਹੀਦਾ। ਉਹ ਪਾਪ-ਪੁੰਨ ਦੇ ਲਈ ਸੀ ਜਾਂ ਸਰੀਰਿਕ ਤੰਦਰੁਸਤੀ ਦੇ ਲਈ ਸੀ?

**ਦਾਦਾਸ਼੍ਰੀ** : ਸਰੀਰਿਕ ਤੰਦਰੁਸਤੀ ਅਤੇ ਹਿੰਸਾ ਦੇ ਕਾਰਣ ਵੀ ਕਿਹਾ ਸੀ।

**ਪ੍ਰਸ਼ਨਕਰਤਾ** : ਪਰ ਰਾਤ ਦਾ ਭੋਜਨ ਕਿਸ ਲਈ ਨਹੀਂ ਖਾਣਾ ਚਾਹੀਦਾ?

**ਦਾਦਾਸ਼੍ਰੀ** : ਸੂਰਜ ਦੀ ਹਾਜ਼ਰੀ ਵਿੱਚ ਸ਼ਾਮ ਦਾ ਭੋਜਨ ਖਾਣਾ ਚਾਹੀਦਾ ਹੈ। ਇਸ ਤਰ੍ਹਾਂ ਜੈਨਮਤ ਨੇ ਕਿਹਾ ਹੈ ਅਤੇ ਵੇਦਾਂਤ ਨੇ ਵੀ ਇਸ ਤਰ੍ਹਾਂ ਕਿਹਾ ਹੈ। ਸੂਰਜ ਜਦੋਂ ਤੱਕ ਹੁੰਦਾ ਹੈ ਉਦੋਂ ਤੱਕ ਅੰਦਰ ਪੰਖੁੜੀ ਖੁੱਲ੍ਹੀ (ਜਠਰ ਅਗਨੀ) ਰਹਿੰਦੀ ਹੈ, ਇਸ ਲਈ ਉਸ ਸਮੇਂ ਖਾ ਲੈਣਾ ਚਾਹੀਦਾ ਹੈ, ਇਸ ਤਰ੍ਹਾਂ ਵੇਦਾਂਤ ਨੇ ਕਿਹਾ ਹੈ। ਇਸ ਲਈ ਰਾਤ ਨੂੰ ਤੂੰ ਭੋਜਨ ਖਾਏਂਗਾ ਤਾਂ ਕੀ ਨੁਕਸਾਨ ਹੋਵੇਗਾ? ਕਿ ਉਹ ਕਮਲ ਤਾਂ ਬੰਦ ਹੋ ਗਿਆ, ਇਸ ਲਈ ਪਾਚਨ ਤਾਂ ਜਲਦੀ ਨਹੀਂ ਹੋਵੇਗਾ। ਪਰ ਦੂਸਰਾ ਕੀ ਨੁਕਸਾਨ ਹੋਵੇਗਾ? ਉਹ ਇਹਨਾਂ ਨੇ, ਤੀਰਥੰਕਰਾਂ ਨੇ ਕਿਹਾ ਹੈ ਕਿ ਰਾਤ ਨੂੰ ਸੂਰਜ ਨਰਾਇਣ ਅਸਤ ਹੋ ਜਾਂਦੇ ਹਨ, ਉਦੋਂ ਜੀਵ-ਜੰਤੂ ਜੋ ਘੁੰਮਦੇ ਹਨ, ਉਹ ਸਭ ਜੀਵ ਖੁਦ ਦੇ ਘਰ ਵੱਲ ਵਾਪਸ ਮੁੜਦੇ ਹਨ। ਕਾਂ, ਕੁੱਤੇ, ਕਬੂਤਰ ਅਤੇ ਆਕਾਸ਼ ਦੇ ਜੀਵ, ਸਭ ਘਰ ਵੱਲ ਪਰਤਦੇ ਹਨ, ਆਪਣੇ ਆਲ੍ਹਣਿਆਂ ਵੱਲ ਜਾਂਦੇ ਹਨ। ਹਨੇਰਾ ਹੋਣ ਤੋਂ ਪਹਿਲਾਂ ਘਰ ਵਿੱਚ ਚਲੇ ਜਾਂਦੇ ਹਨ। ਕਈ ਵਾਰ ਆਕਾਸ਼ ਵਿੱਚ ਬੱਦਲ ਜ਼ਬਰਦਸਤ ਆਏ ਹੋਣ

ਅਤੇ ਸੂਰਜ ਨਰਾਇਣ ਅਸਤ ਹੋਇਆ ਜਾਂ ਨਹੀਂ ਅਸਤ ਹੋਇਆ ਉਹ ਪਤਾ ਨਹੀਂ ਚੱਲਦਾ, ਪਰ ਜੀਵ ਵਾਪਸ ਪਰਤਦੇ ਹਨ ਉਸ ਸਮੇਂ ਸਮਝ ਲੈਣਾ ਕਿ ਇਹ ਸੂਰਜ ਨਰਾਇਣ ਅਸਤ ਹੋ ਗਏ ਹਨ। ਉਹ ਜੀਵ ਆਪਣੀ ਅੰਦਰੂਨੀ ਸ਼ਕਤੀ ਨਾਲ ਦੇਖ ਸਕਦੇ ਹਨ। ਹੁਣ ਉਸ ਸਮੇਂ ਛੋਟੇ ਤੋਂ ਛੋਟੇ ਜੀਵ ਵੀ ਘਰ ਪਰਤਦੇ ਹਨ ਅਤੇ ਬਹੁਤ ਸੂਖ਼ਮ ਜੀਵ, ਜੋ ਅੱਖਾਂ ਨਾਲ ਨਹੀਂ ਦਿਸਦੇ, ਦੂਰਬੀਨ ਨਾਲ ਨਹੀਂ ਦਿਸਦੇ, ਇਹੋ ਜਿਹੇ ਜੀਵ ਵੀ ਘਰ ਦੇ ਅੰਦਰ ਪਰਤਦੇ ਹਨ। ਅਤੇ ਅੰਦਰ ਜਾ ਕੇ ਜਿੱਥੇ ਭੋਜਨ ਹੁੰਦਾ ਹੈ, ਉਸ ਉੱਤੇ ਬੈਠ ਜਾਂਦੇ ਹਨ। ਸਾਨੂੰ ਪਤਾ ਵੀ ਨਹੀਂ ਚੱਲਦਾ ਕਿ ਅੰਦਰ ਬੈਠੇ ਹਨ। ਕਿਉਂਕਿ ਉਹਨਾਂ ਦਾ ਰੰਗ ਇਹੋ ਜਿਹਾ ਹੁੰਦਾ ਹੈ ਕਿ ਚੌਲਾਂ 'ਤੇ ਬੈਠਣ ਤਾਂ ਚੌਲ ਵਰਗਾ ਹੀ ਰੰਗ ਹੁੰਦਾ ਹੈ ਅਤੇ ਰੋਟੀ 'ਤੇ ਬੈਠਣ ਤਾਂ ਉਹ ਰੋਟੀ ਦੇ ਰੰਗ ਵਰਗੇ ਦਿਸਦੇ ਹਨ, ਬਾਜਰੇ ਦੀ ਰੋਟੀ 'ਤੇ ਬੈਠਣ ਤਾਂ ਉਸਦੇ ਰੰਗ ਦੇ ਦਿਸਦੇ ਹਨ। ਇਸ ਲਈ ਰਾਤ ਨੂੰ ਇਹ ਭੋਜਨ ਨਹੀਂ ਕਰਨਾ ਚਾਹੀਦਾ।

ਰਾਤ ਦਾ ਭੋਜਨ ਨਹੀਂ ਕਰਨਾ ਚਾਹੀਦਾ, ਫਿਰ ਵੀ ਲੋਕ ਖਾਂਦੇ ਹਨ। ਇਹ ਕੁੱਝ ਲੋਕਾਂ ਨੂੰ ਪਤਾ ਨਹੀਂ ਹੈ ਕਿ ਰਾਤ ਦੇ ਭੋਜਨ ਨਾਲ ਕੀ ਨੁਕਸਾਨ ਹੈ ਅਤੇ ਜਿਨ੍ਹਾਂ ਨੂੰ ਪਤਾ ਹੈ ਉਹ ਦੂਸਰੇ ਸੰਜੋਗਾਂ ਵਿੱਚ ਫਸੇ ਹੋਏ ਹੁੰਦੇ ਹਨ। ਬਾਕੀ ਰਾਤ ਦਾ ਭੋਜਨ ਨਾ ਖਾਓ ਤਾਂ ਬਹੁਤ ਉੱਤਮ ਹੈ। ਕਿਉਂਕਿ ਉਹ ਮਹਾਵਰਤ ਹੈ। ਉਹ ਪੰਜ ਦੇ ਨਾਲ ਛੇਵੇਂ ਮਹਾਵਰਤ ਵਰਗਾ ਹੈ।

**ਪ੍ਰਸ਼ਨਕਰਤਾ** : ਸੰਜੋਗਵਸ਼ ਰਾਤ ਦਾ ਭੋਜਨ ਕਰਨਾ ਪਵੇ ਤਾਂ ਉਸ ਵਿੱਚ ਕਰਮ ਦਾ ਬੰਧਨ ਹੈ?

**ਦਾਦਾਸ਼੍ਰੀ** : ਨਹੀਂ। ਕਰਮ ਦਾ ਬੰਧਨ ਕੁੱਝ ਵੀ ਨਹੀਂ ਹੈ। ਉਹ ਕਿਸ ਅਧਾਰ 'ਤੇ ਤੋੜਨਾ ਪੈਂਦਾ ਹੈ? ਅਤੇ ਜੋ ਰਾਤ ਦੇ ਭੋਜਨ ਦਾ ਤਿਆਗ ਕੀਤਾ, ਉਹ ਕਿਸੇ ਨੇ ਸਿਖਾਇਆ ਹੋਵੇਗਾ ਨਾ?

**ਪ੍ਰਸ਼ਨਕਰਤਾ** : ਜੈਨਾਂ ਦੇ ਸੰਸਕਾਰ ਹੁੰਦੇ ਹਨ ਨਾ!

**ਦਾਦਾਸ਼੍ਰੀ** : ਹਾਂ। ਤਾਂ ਮਹਾਵੀਰ ਭਗਵਾਨ ਦਾ ਨਾਮ ਲੈ ਕੇ ਪ੍ਰਤੀਕ੍ਰਮਣ ਕਰਨਾ ਚਾਹੀਦਾ ਹੈ। ਉਹ ਭਗਵਾਨ ਦੀ ਆਗਿਆ ਹੈ ਇਸ ਲਈ ਆਗਿਆ ਪਾਲਣੀ ਚਾਹੀਦੀ ਹੈ। ਅਤੇ ਜਿਸ ਦਿਨ ਨਹੀਂ ਪਾਲੀ ਜਾ ਸਕੇ ਤਾਂ ਉਹਨਾਂ ਤੋਂ ਮਾਫ਼ੀ ਮੰਗ ਲੈਣਾ। ਇਸ ਲਈ ਜੇ ਅਹਿੰਸਾ ਪਾਲਣੀ ਹੋਵੇ, ਤਾਂ ਹੋ ਸਕੇ ਉਦੋਂ ਤੱਕ ਦਿਨ ਵਿੱਚ ਭੋਜਨ ਕਰੋ ਤਾਂ ਉੱਤਮ ਹੈ। ਤੁਹਾਡਾ ਸਰੀਰ ਵੀ ਬਹੁਤ ਸੁੰਦਰ ਰਹੇਗਾ। ਉਸ ਤਰ੍ਹਾਂ ਜਲਦੀ ਹਮੇਸ਼ਾ ਲਈ ਖਾਂਦੇ ਹੋ?

**ਪ੍ਰਸ਼ਨਕਰਤਾ** : ਹੁਣ ਸ਼ੁਰੂ ਕੀਤਾ ਹੈ।

**ਦਾਦਾਸ਼੍ਰੀ** : ਕਿਸਨੇ ਕਰਵਾਇਆ?

**ਪ੍ਰਸ਼ਨਕਰਤਾ** : ਖ਼ੁਦ ਦੀ ਇੱਛਾ ਨਾਲ।

**ਦਾਦਾਸ਼੍ਰੀ** : ਪਰ ਹੁਣ ਇਸ ਤਰ੍ਹਾਂ ਅਹਿੰਸਾ ਦੇ ਹੇਤੂਪੂਰਵਕ ਕਰਦਾ ਹਾਂ ਇਸ ਤਰ੍ਹਾਂ ਮੰਨਣਾ। 'ਦਾਦਾ' ਨੇ ਮੈਨੂੰ ਸਮਝਾਇਆ ਹੈ ਅਤੇ ਮੈਨੂੰ ਇਹ ਪਸੰਦ ਆਇਆ ਇਸ ਲਈ ਅਹਿੰਸਾ ਦੇ ਲਈ ਹੀ ਮੈਂ ਇਹ ਕਰਦਾ ਹਾਂ, ਇਸ ਤਰ੍ਹਾਂ ਕਰਨਾ। ਕਿਉਂਕਿ ਐਵੇਂ ਹੀ, ਹੇਤੂ ਨਾ ਹੋਵੇ ਤਾਂ ਉਦੋਂ ਤੱਕ ਸਭ ਬੇਕਾਰ ਜਾਂਦਾ ਹੈ। ਤੁਸੀਂ ਕਹੋ ਕਿ ਮੈਂ ਫੌਰਨ ਜਾਣ ਦੇ ਲਈ ਹੀ ਇਹ ਪੈਸੇ ਭਰਦਾ ਹਾਂ। ਤਾਂ ਫੌਰਨ ਜਾਣ ਦੀ ਟਿਕਟ ਤੁਹਾਨੂੰ ਮਿਲੇਗੀ। ਪਰ ਤੁਸੀਂ ਕੁੱਝ ਵੀ ਨਾ ਕਿਹਾ ਹੋਵੇ ਤਾਂ ਕਿੱਥੇ ਦੀ ਟਿਕਟ ਦਈਏ?

## ਕੰਦਮੂਲ, ਸੂਖ਼ਮ ਜੀਵਾਂ ਦਾ ਭੰਡਾਰ

**ਪ੍ਰਸ਼ਨਕਰਤਾ** : ਕੰਦਮੂਲ ਖਾਈਏ ਉਸ ਦੀ ਕੋਈ ਮਨਾਹੀ ਹੈ?

**ਦਾਦਾਸ਼੍ਰੀ** : ਬਹੁਤ ਵੱਡੀ ਮਨਾਹੀ ਹੈ।

**ਪ੍ਰਸ਼ਨਕਰਤਾ** : ਪਿਆਜ਼-ਆਲੂ ਵਿੱਚ ਅਨੰਤ ਜੀਵ ਹਨ।

**ਦਾਦਾਸ਼੍ਰੀ** : ਹਾਂ, ਅਨੰਤਕਾਯ ਜੀਵ ਹਨ, ਫਿਰ?

**ਪ੍ਰਸ਼ਨਕਰਤਾ** : ਤਾਂ ਉਹ ਖਾਣ ਦਾ ਤੁਸੀਂ ਬੋਧ (ਸਮਝ) ਦਿੰਦੇ ਹੋ?

**ਦਾਦਾਸ਼੍ਰੀ** : ਭਗਵਾਨ ਨੇ ਮਨ੍ਹਾ ਕੀਤਾ ਹੈ। ਭਗਵਾਨ ਨੇ ਮਨ੍ਹਾ ਕੀਤਾ ਹੈ ਉਹ ਤੁਹਾਡੀ ਬਿਲੀਫ਼ ਵਿੱਚ ਰਹਿਣਾ ਹੀ ਚਾਹੀਦਾ ਹੈ ਅਤੇ ਉਸਦੇ ਬਾਵਜੂਦ ਵੀ ਖਾ ਲਏ ਜਾਣ, ਉਹ ਤੁਹਾਡੇ ਕਰਮ ਦਾ ਉਦੈ ਹੈ। ਫਿਰ ਵੀ ਤੁਹਾਡੀ ਸ਼ਰਧਾ ਵਿਗੜਨੀ ਨਹੀਂ ਚਾਹੀਦੀ। ਭਗਵਾਨ ਨੇ ਜੋ ਕਿਹਾ ਹੈ, ਉਹ ਸਾਰੀ ਸ਼ਰਧਾ ਨਹੀਂ ਵਿਗੜਨੀ ਚਾਹੀਦੀ।

**ਪ੍ਰਸ਼ਨਕਰਤਾ** : ਕੰਦਮੂਲ ਨਾ ਖਾਣ ਦਾ ਕਿਉਂ ਕਿਹਾ ਹੈ?

**ਦਾਦਾਸ਼੍ਰੀ** : ਕੰਦਮੂਲ ਤਾਂ ਦਿਮਾਗ ਨੂੰ ਜਾਗ੍ਰਿਤ ਨਹੀਂ ਹੋਣ ਦਿੰਦੇ, ਇਸ ਤਰ੍ਹਾਂ ਹੈ।

**ਪ੍ਰਸ਼ਨਕਰਤਾ** : ਇੱਕ ਇੰਦਰੀ ਜੀਵ ਦੀ ਹਾਨੀ ਹੋਵੇ ਇਸਦੇ ਲਈ ਨਹੀਂ?

**ਦਾਦਾਸ਼੍ਰੀ** : ਇਹ ਤਾਂ ਲੋਕ ਇਸ ਤਰ੍ਹਾਂ ਸਮਝਦੇ ਹਨ ਕਿ ਆਲੂ ਦੇ ਜੀਵਾਂ ਦੀ ਰੱਖਿਆ ਕਰਨ ਲਈ ਨਹੀਂ ਖਾਣੇ ਚਾਹੀਦੇ। ਹੁਣ ਆਲੂ ਪਸੰਦ ਹੋਣ ਤਾਂ

ਜ਼ਿਆਦਾ ਇੱਧਰ-ਉੱਧਰ ਨਾ ਕਰਨਾ। ਕਿਉਂਕਿ ਦੂਸਰਾ ਕੁੱਝ ਖਾਣ ਨੂੰ ਇਸ ਕਾਲ ਵਿੱਚ ਲੋਕਾਂ ਨੂੰ ਭਾਉਂਦਾ ਨਹੀਂ ਹੈ। ਜੇ ਉਹ ਛੱਡ ਦਿੱਤਾ ਤਾਂ ਫਿਰ ਕੀ ਕਰੋਗੇ?

**ਪ੍ਰਸ਼ਨਕਰਤਾ** : ਪਰ ਇਸ ਤਰ੍ਹਾਂ ਕਹਿੰਦੇ ਹਨ ਕਿ ਆਲੂ ਖਾਈਏ ਤਾਂ ਪਾਪ ਲੱਗਦਾ ਹੈ।

**ਦਾਦਾਸ਼੍ਰੀ** : ਇਸ ਤਰ੍ਹਾਂ ਹੈ, ਕਿਸੇ ਜੀਵ ਨੂੰ ਦੁੱਖ ਦਿਓਗੇ ਤਾਂ ਪਾਪ ਲੱਗੇਗਾ। ਪਤੀ ਨੂੰ, ਪਤਨੀ ਨੂੰ, ਬੱਚਿਆਂ ਨੂੰ, ਗੁਆਂਢੀਆਂ ਨੂੰ ਦੁੱਖ ਦਿਓਗੇ ਤਾਂ ਪਾਪ ਲੱਗੇਗਾ। ਬਾਕੀ, ਆਲੂ ਖਾਣ ਨਾਲ ਤੁਹਾਨੂੰ ਨੁਕਸਾਨ ਕੀ ਹੋਵੇਗਾ? ਕਿ ਦਿਮਾਗ ਦੀ ਸਥੂਲਤਾ ਆਵੇਗੀ, ਮੋਟੀ ਬੁੱਧੀ ਹੋ ਜਾਵੇਗੀ। ਕੰਦਮੂਲ ਵਿੱਚ ਸੂਖ਼ਮ ਜੀਵ ਬਹੁਤ ਹਨ, ਸਿਰਫ਼ ਜੀਵਾਂ ਦਾ ਹੀ ਭੰਡਾਰ ਹੈ। ਇਸ ਲਈ ਕੰਦਮੂਲ ਨਾਲ ਜੜਤਾ ਆਉਂਦੀ ਹੈ ਅਤੇ ਕਸ਼ਾਏ ਉਤਪੰਨ ਹੁੰਦੇ ਹਨ। ਸਾਨੂੰ ਜਾਗ੍ਰਿਤੀ ਦੀ ਜ਼ਰੂਰਤ ਹੈ। ਇਸ ਲਈ ਜੇ ਕੰਦਮੂਲ ਘੱਟ ਖਾਈਏ ਤਾਂ ਚੰਗਾ ਹੈ, ਪਰੰਤੂ ਉਹ ਵੀ ਭਗਵਾਨ ਦੀ ਆਗਿਆ ਵਿੱਚ ਆ ਜਾਈਏ, ਉਸ ਤੋਂ ਬਾਅਦ ਫਿਰ ਜਾਗ੍ਰਿਤੀ ਦੀ ਜ਼ਰੂਰਤ ਹੈ। ਜੇ ਕੰਦਮੂਲ ਖਾਓਗੇ ਤਾਂ ਜਾਗ੍ਰਿਤੀ ਮੰਦ ਹੋ ਜਾਵੇਗੀ ਅਤੇ ਜਾਗ੍ਰਿਤੀ ਮੰਦ ਹੋਈ ਤਾਂ ਮੋਕਸ਼ ਵਿੱਚ ਕਿਸ ਤਰ੍ਹਾਂ ਜਾਓਗੇ?

ਇਸ ਲਈ ਭਗਵਾਨ ਨੇ ਇਹ ਸਭ ਸੱਚੀ ਗੱਲ ਕਹੀ ਹੈ। ਇਹ ਸਭ ਤੁਹਾਡੇ ਤੋਂ ਪਾਲੀ ਜਾ ਸਕੇ ਤਾਂ ਪਾਲੋ ਅਤੇ ਨਾ ਪਾਲੀ ਜਾ ਸਕੇ ਤਾਂ ਕੋਈ ਹਰਜ਼ ਨਹੀਂ ਹੈ। ਜਿੰਨੀ ਪਾਲੀ ਜਾ ਸਕੇ ਓਨੀ ਪਾਲੋ। ਜੇ ਪਾਲੀ ਜਾ ਸਕੇ ਤਾਂ ਚੰਗੀ ਗੱਲ ਹੈ।

## ਵੱਡੀ ਤੋਂ ਵੱਡੀ ਹਿੰਸਾ, ਕਸ਼ਾਏ ਵਿੱਚ

ਇਹ ਤਾਂ ਸਭ ਉਲਟਾ ਹੀ ਕਰ ਦਿੱਤਾ ਹੈ। ਇੱਕ ਪਾਸੇ ਇਸ ਤਰ੍ਹਾਂ ਕਰਦੇ ਹਨ ਅਤੇ ਇੱਕ ਪਾਸੇ ਦੇਖੋ ਕਸ਼ਾਏ ਕਰਦੇ ਹਨ! ਇਸ ਲਈ ਤਿੰਨ ਰੁਪਏ ਦਾ ਫ਼ਾਇਦਾ ਕਰਦਾ ਹੈ ਅਤੇ ਕਰੋੜ ਰੁਪਏ ਦਾ ਨੁਕਸਾਨ ਚੁੱਕਦਾ ਹੈ! ਹੁਣ ਇਸਨੂੰ ਵਪਾਰੀ ਕਿਵੇਂ ਕਿਹਾ ਜਾਵੇ? ਇਹ ਤਾਂ ਦੇਖੋ, ਇਸ ਤਰ੍ਹਾਂ ਠੇਠ (ਅਖੀਰ) ਤੱਕ ਫੜ ਕੇ ਬੈਠੇ ਹਨ ਅਤੇ ਵੈਸੇ ਅਪਾਰ ਹਿੰਸਾ ਕਰਦੇ ਹਨ। ਵੱਡੀ ਤੋਂ ਵੱਡੀ ਕੋਈ ਹਿੰਸਾ ਹੈ ਇਸ ਜਗਤ ਵਿੱਚ ਤਾਂ ਕਸ਼ਾਇਆਂ ਦੀ (ਯਾਨੀ ਕ੍ਰੋਧ-ਮਾਨ-ਮਾਇਆ-ਲੋਭ ਦੀ) ਹੈ! ਕੋਈ ਕਹੇਗਾ ਕਿ ਭਾਈ, ਇਹ ਜੀਵ ਮਾਰ ਰਿਹਾ ਹੈ ਅਤੇ ਇਹ ਕਸ਼ਾਏ ਕਰ ਰਿਹਾ ਹੈ ਤਾਂ ਕਿਸਨੂੰ ਜ਼ਿਆਦਾ ਪਾਪ ਲੱਗੇਗਾ? ਤਾਂ ਕਸ਼ਾਏ ਇੰਨੇ ਜ਼ਿਆਦਾ ਕੀਮਤੀ ਹਨ ਕਿ ਜੀਵ ਮਾਰੀਏ ਉਸਦੀ ਤੁਲਨਾ ਵਿੱਚ ਕਸ਼ਾਏ ਵਿੱਚ ਜ਼ਿਆਦਾ ਪਾਪ ਹੈ।

# ਗੱਲ ਨੂੰ ਸਮਝੋ

ਉਹ ਸਾਰੀਆਂ ਗੱਲਾਂ ਭਗਵਾਨ ਨੇ ਕਹੀਆਂ ਹਨ ਨਾ, ਉਹ ਤੁਹਾਨੂੰ ਸਮਝਾਉਣ ਦੇ ਲਈ ਕਹੀਆਂ ਹਨ। ਆਗ੍ਰਹਿ ਪਕੜਨੇ ਨਹੀਂ ਹਨ। ਤੁਸੀਂ ਜਿੰਨਾ ਹੋ ਸਕੇ ਓਨਾ ਕਰਨਾ। ਭਗਵਾਨ ਨੇ ਇਸ ਤਰ੍ਹਾਂ ਨਹੀਂ ਕਿਹਾ ਕਿ ਸ਼ਕਤੀ ਤੋਂ ਬਾਹਰ ਕਰਨਾ।

ਗਿਆਨੀ ਆਗ੍ਰਹਿ ਕਰਵਾਉਣ ਇਹੋ ਜਿਹੇ ਨਹੀਂ ਹੁੰਦੇ। ਇਹ ਦੂਸਰੇ ਤਾਂ ਆਗ੍ਰਹਿ ਪਕੜਵਾਉਂਦੇ ਹਨ। ਗਿਆਨੀ ਤਾਂ ਕੀ ਕਹਿੰਦੇ ਸਨ ਕਿ ਲਾਭਾਲਾਭ ਦਾ ਵਪਾਰ ਦੇਖੋ! ਸਰੀਰ ਨੂੰ ਪਿਆਜ਼ ਨਾਲ ਪੱਚੀ ਪ੍ਰਤੀਸ਼ਤ ਫ਼ਾਇਦਾ ਹੋਇਆ ਅਤੇ ਪੰਜ ਪ੍ਰਤੀਸ਼ਤ ਪਿਆਜ਼ ਕਾਰਨ ਨੁਕਸਾਨ ਹੋਇਆ, ਯਾਨੀ ਮੇਰੇ ਘਰ ਵੀਹ ਤਾਂ ਰਹੇ ਹਨ। ਇਸ ਤਰ੍ਹਾਂ ਕਰਦੇ ਸਨ। ਜਦੋਂ ਕਿ ਇਹਨਾਂ ਲੋਕਾਂ ਨੇ ਲਾਭਾਲਾਭ ਦਾ ਵਪਾਰ ਉਡਾ ਦਿੱਤਾ ਹੈ ਅਤੇ ਮਾਰ-ਕੁੱਟ ਕੇ 'ਪਿਆਜ਼ ਬੰਦ ਕਰ, ਆਲੂ ਬੰਦ ਕਰ' ਕਹਿਣਗੇ। ਓਏ, ਕਾਹਦੇ ਲਈ? ਆਲੂ ਦੇ ਨਾਲ ਤੁਹਾਨੂੰ ਵੈਰ ਹੈ? ਜਾਂ ਤੁਹਾਨੂੰ ਪਿਆਜ਼ ਦੇ ਨਾਲ ਵੈਰ ਹੈ? ਅਤੇ ਉਸਨੇ ਤਾਂ ਜੋ ਛੱਡਿਆ ਹੋਵੇ ਨਾ, ਉਹੀ ਯਾਦ ਆਉਂਦਾ ਰਹਿੰਦਾ ਹੈ। ਭਗਵਾਨ ਦੀ ਤਰ੍ਹਾਂ, ਉਹੀ ਯਾਦ ਆਉਂਦਾ ਰਹਿੰਦਾ ਹੈ!

# 'ਅਸੀਂ' ਵੀ ਨਿਯਮ ਪਾਲੇ ਸਨ

ਜਦੋਂ ਕਿ ਮੈਂ ਤਾਂ ਜੈਨ ਨਹੀਂ ਸੀ। ਮੈਂ ਜੈਨੇਤਰ ਸੀ। ਫਿਰ ਵੀ ਮੈਨੂੰ ਇਹ ਗਿਆਨ ਹੋਣ ਤੋਂ ਪਹਿਲਾਂ ਨਿਰੰਤਰ ਕੰਦਮੂਲ ਦਾ ਤਿਆਗ ਸੀ, ਹਮੇਸ਼ਾ ਚੋਵਿਆਰ ਸੀ, ਹਮੇਸ਼ਾ ਗਰਮ ਪਾਣੀ (ਉਬਾਲ ਕੇ) ਪੀਂਦਾ ਸੀ। ਦੂਸਰੇ ਸ਼ਹਿਰ ਜਾਵਾਂ ਜਾਂ ਚਾਹੇ ਕਿਤੇ ਵੀ ਜਾਵਾਂ ਫਿਰ ਵੀ ਉੱਬਲਿਆ ਹੋਇਆ ਪਾਣੀ ਪੀਂਦਾ ਸੀ। ਅਸੀਂ ਅਤੇ ਸਾਡੇ ਸਾਂਝੀਦਾਰ ਦੋਵੇਂ ਉੱਬਲੇ ਹੋਏ ਪਾਣੀ ਦੀਆਂ ਬੋਤਲਾਂ ਨਾਲ ਰੱਖਦੇ ਸੀ। ਯਾਨੀ ਅਸੀਂ ਤਾਂ ਭਗਵਾਨ ਦੇ ਨਿਯਮ ਵਿੱਚ ਰਹਿੰਦੇ ਸੀ।

ਹੁਣ ਕਿਸੇ ਨੂੰ ਇਹ ਨਿਯਮ ਬਹੁਤ ਮੁਸ਼ਕਿਲ ਲੱਗਦੇ ਹੋਣ ਤਾਂ ਇਸ ਤਰ੍ਹਾਂ ਨਹੀਂ ਹੈ ਕਿ ਤੁਹਾਨੂੰ ਸਭ ਪਾਲਣੇ ਹੀ ਚਾਹੀਦੇ ਹਨ। ਮੈਂ ਤੁਹਾਨੂੰ ਇਸ ਤਰ੍ਹਾਂ ਨਹੀਂ ਕਹਿੰਦਾ ਕਿ ਤੁਸੀਂ ਇੰਝ ਹੀ ਕਰੋ। ਤੁਹਾਡੇ ਤੋਂ ਹੋਵੇ, ਤਾਂ ਕਰਨਾ। ਇਹ ਚੰਗੀ ਚੀਜ਼ ਹੈ, ਹਿੱਤਕਾਰੀ ਹੈ। ਭਗਵਾਨ ਨੇ ਤਾਂ ਹਿੱਤਕਾਰੀ ਸਮਝ ਕੇ ਕਿਹਾ ਹੈ, ਉਸਨੂੰ ਫੜੀ ਰੱਖਣ ਲਈ ਨਹੀਂ ਕਿਹਾ ਹੈ। ਉਸਦੇ ਆਗ੍ਰਹੀ ਹੋ ਜਾਣ ਲਈ ਨਹੀਂ ਕਿਹਾ ਹੈ।

ਸਾਨੂੰ, ਗਿਆਨੀ ਪੁਰਸ਼ ਨੂੰ ਤਾਂ ਤਿਆਗਾਤਿਆਗ ਹੁੰਦਾ ਹੀ ਨਹੀਂ ਹੈ। ਪਰ ਕਿੰਨੇ ਹੀ ਲੋਕ ਇੰਨੇ ਜ਼ਿਆਦਾ ਦੁਖੀ ਹੁੰਦੇ ਹਨ ਕਿ 'ਤੁਸੀਂ ਚੋਵਿਆਰ ਨਹੀਂ ਕਰਦੇ ? ਸਾਨੂੰ ਬਹੁਤ ਦੁੱਖ ਹੁੰਦਾ ਹੈ।' ਮੈਂ ਕਿਹਾ, 'ਚੋਵਿਆਰ ਕਰਾਂਗਾ।' ਕੀ ਕਰਾਂ ਫਿਰ ? ਉਹ ਤਾਂ ਗਿਆਨੀ ਹੋਣ ਤੋਂ ਬਾਅਦ ਤਾਂ ਤਿਆਗਾਤਿਆਗ (ਤਿਆਗ ਕਰਨਾ) ਸੰਭਵ ਹੀ ਨਹੀਂ ਹੈ। ਫਿਰ ਲੋਕਾਂ ਨੂੰ ਜਿਵੇਂ ਸਮਝ ਵਿੱਚ ਆਵੇ ਉਵੇਂ ਸਮਝਣ। ਬਾਕੀ, ਸਾਨੂੰ ਕਿਸੇ ਚੀਜ਼ ਦੀ ਇੱਛਾ ਹੀ ਨਹੀਂ ਨਾ! ਅਸੀਂ ਤਾਂ, ਹਿੰਸਾ ਦੇ ਸਾਗਰ ਵਿੱਚ ਭਗਵਾਨ ਨੇ ਸਾਨੂੰ ਅਹਿੰਸਕ ਕਿਹਾ ਹੈ ਬਾਕੀ, ਅਸੀਂ ਤਾਂ ਪਹਿਲਾਂ ਤੋਂ ਹੀ ਹਮੇਸ਼ਾ ਚੋਵਿਆਰ ਕਰਦੇ ਸੀ। ਹੁਣ ਤਾਂ ਸਾਨੂੰ, ਇਹ ਸਤਿਸੰਗ ਰੱਖਿਆ ਹੋਵੇ ਨਾ, ਇਸ ਲਈ ਕਿਸੇ ਦਿਨ ਚੋਵਿਆਰ ਹੁੰਦਾ ਹੈ ਅਤੇ ਦੋ-ਚਾਰ ਦਿਨ ਸਾਡੇ ਤੋਂ ਚੋਵਿਆਰ ਨਹੀਂ ਵੀ ਹੁੰਦਾ। ਪਰੰਤੂ ਸਾਡਾ ਹੇਤੂ ਚੋਵਿਆਰ ਦਾ ਹੈ। ਉਹ ਮੁੱਖ ਵਸਤੂ ਹੈ।

# ਉੱਬਲਿਆ ਹੋਇਆ ਪਾਣੀ, ਪੀਣ 'ਚ

**ਪ੍ਰਸ਼ਨਕਰਤਾ** : ਇਹ ਪਾਣੀ ਨੂੰ ਉਬਾਲ ਕੇ ਪੀਣ ਲਈ ਕਹਿੰਦੇ ਹਨ, ਉਹ ਕਿਸ ਲਈ ?

**ਦਾਦਾਸ੍ਰੀ** : ਉਹ ਕੀ ਕਹਿਣਾ ਚਾਹੁੰਦੇ ਹਨ ? ਪਾਣੀ ਦੀ ਇੱਕ ਬੂੰਦ ਵਿੱਚ ਅਨੰਤ ਜੀਵ ਹਨ। ਇਸ ਲਈ ਪਾਣੀ ਨੂੰ ਖ਼ੂਬ ਉਬਾਲੋ ਤਾਂ ਕਿ ਉਹ ਜੀਵ ਮਰ ਜਾਣ ਅਤੇ ਫਿਰ ਉਹ ਪਾਣੀ ਪੀਓ ਤਾਂ ਤੁਹਾਡਾ ਸਰੀਰ ਚੰਗਾ ਰਹੇਗਾ ਅਤੇ ਫਿਰ ਆਤਮਧਿਆਨ ਰਹੇਗਾ। ਤਾਂ ਉਸਦਾ ਇਹ ਲੋਕ ਉਲਟਾ ਸਮਝ ਬੈਠੇ ਹਨ।

ਭਗਵਾਨ ਨੇ ਤਾਂ ਸਰੀਰ ਤੰਦਰੁਸਤ ਰੱਖਣ ਲਈ ਸਭ ਪ੍ਰਯੋਗ ਦੱਸੇ ਸਨ। ਇਸ ਲਈ ਪਾਣੀ ਉਬਾਲ ਕੇ ਪੀਣ ਨੂੰ ਕਹਿੰਦੇ ਹਨ। ਪਾਣੀ ਨਾ ਉਬਾਲੀਏ, ਉਸਨੂੰ ਜੀਵ ਹਿੰਸਾ ਕੀਤੀ ਕਿਹਾ ਜਾਵੇਗਾ। ਖ਼ੁਦ ਦਾ ਸਰੀਰ ਬੇਸ਼ੱਕ ਵਿਗੜੇ ਪਰ ਅਸੀਂ ਪਾਣੀ ਉਬਾਲਣਾ ਨਹੀਂ ਹੈ। ਉਸਦੇ ਬਦਲੇ ਇਹ ਤਾਂ ਭਗਵਾਨ ਪਾਣੀ ਉਬਾਲ ਕੇ ਪੀਣ ਨੂੰ ਕਹਿੰਦੇ ਹਨ, ਤਾਂ ਤੁਹਾਡਾ ਸਰੀਰ ਤੰਦਰੁਸਤ ਰਹੇਗਾ ਅਤੇ ਅੱਠ ਘੰਟੇ ਬਾਅਦ ਵਾਪਸ ਅੰਦਰ ਜੀਵ ਪੈਦਾ ਹੋ ਜਾਣਗੇ, ਇਸ ਲਈ ਫਿਰ ਉਸਨੂੰ ਨਾ ਪੀਣਾ। ਵਾਪਸ ਦੂਸਰਾ ਉਬਾਲ ਕੇ ਪੀਣਾ, ਇਸ ਤਰ੍ਹਾਂ ਕਹਿੰਦੇ ਹਨ।

ਇਸ ਲਈ ਇਹ ਪਾਣੀ ਗਰਮ ਕਰਨਾ ਉਹ ਹਿੰਸਾ ਦੇ ਕਾਰਨ ਨਹੀਂ ਕਿਹਾ ਹੈ, ਉਹ ਸਰੀਰਿਕ ਤੰਦਰੁਸਤੀ ਦੇ ਲਈ ਕਿਹਾ ਹੈ। ਪਾਣੀ ਗਰਮ ਕਰਨ ਨਾਲ ਜਲਕਾਯ ਜੀਵ ਖ਼ਤਮ ਹੋ ਜਾਂਦੇ ਹਨ। ਪਰ ਇਸਦੇ ਪਾਪ ਦੇ ਲਈ ਨਹੀਂ ਕਿਹਾ

ਹੈ। ਤੁਹਾਡੇ ਸਰੀਰ ਨੂੰ ਬਹੁਤ ਚੰਗਾ ਰਹੇ, ਪੇਟ ਵਿੱਚ ਜੀਵਾਣੂ ਉਤਪੰਨ ਨਾ ਹੋਣ ਅਤੇ ਗਿਆਨ ਨੂੰ ਆਵਰਣ ਨਾ ਆਵੇ, ਇਸ ਲਈ ਕਿਹਾ ਹੈ। ਪਾਣੀ ਗਰਮ ਕਰੀਏ, ਤਾਂ ਵੱਡੇ ਜੀਵ ਹੁੰਦੇ ਹਨ ਉਹ ਸਾਰੇ ਮਰ ਜਾਂਦੇ ਹਨ।

**ਪ੍ਰਸ਼ਨਕਰਤਾ** : ਤਾਂ ਉਹ ਹਿੰਸਾ ਹੋਈ ਨਾ?

**ਦਾਦਾਸ਼੍ਰੀ** : ਉਸ ਹਿੰਸਾ ਦਾ ਹਰਜ਼ ਨਹੀਂ ਹੈ। ਕਿਉਂਕਿ ਸਰੀਰ ਤੰਦਰੁਸਤ ਹੋਵੇ ਤਾਂ ਤੁਸੀਂ ਧਰਮ ਕਰ ਸਕਦੇ ਹੋ। ਅਤੇ ਵੈਸੇ ਤਾਂ ਸਾਰੀ ਹਿੰਸਾ ਹੀ ਹੈ, ਇਸ ਜਗਤ ਵਿੱਚ ਕੇਵਲ ਹਿੰਸਾ ਹੀ ਹੈ। ਹਿੰਸਾ ਤੋਂ ਬਾਹਰ ਇੱਕ ਅੱਖਰ ਵੀ ਨਹੀਂ ਹੈ। ਖਾਂਦੇ ਹੋ, ਪੀਂਦੇ ਹੋ, ਉਹ ਸਾਰੇ ਜੀਵ ਹੀ ਹਨ।

ਹੁਣ ਭਗਵਾਨ ਨੇ ਤਾਂ ਇੱਕ ਇੰਦਰੀ ਜੀਵਾਂ ਲਈ ਇਹੋ ਜਿਹਾ ਝੰਜਟ ਕਰਨ ਲਈ ਕਿਹਾ ਹੀ ਨਹੀਂ। ਇਹ ਤਾਂ ਸਭ ਉਲਟਾ ਸਮਝ ਲਿਆ ਹੈ। ਇੱਕ ਇੰਦਰੀ ਜੀਵ ਲਈ ਇਸ ਤਰ੍ਹਾਂ ਕਿਹਾ ਹੁੰਦਾ ਨਾ, ਤਾਂ 'ਠੰਡਾ ਪਾਣੀ ਹੀ ਪੀਣਾ, ਨਹੀਂ ਤਾਂ ਪਾਣੀ ਉਬਾਲਣ ਨਾਲ ਸਾਰੇ ਜੀਵ ਮਰ ਜਾਣਗੇ' ਇਸ ਤਰ੍ਹਾਂ ਕਹਿੰਦੇ। ਪਾਣੀ ਗਰਮ ਕਰਨ ਵਿੱਚ ਕਿੰਨੇ ਜੀਵ ਮਾਰੇ?

**ਪ੍ਰਸ਼ਨਕਰਤਾ** : ਅਨੇਕ।

**ਦਾਦਾਸ਼੍ਰੀ** : ਉਸ ਵਿੱਚ ਜੀਵ ਦਿਸਦੇ ਨਹੀਂ ਹਨ। ਪਰ ਉਹ ਪਾਣੀ ਹੈ ਨਾ ਉਹ ਅਪਕਾਯ ਜੀਵ ਹੈ। ਉਹਨਾਂ ਦੀ ਕਾਇਆ ਹੀ ਪਾਣੀ ਹੈ। ਉਹਨਾਂ ਦਾ ਸਰੀਰ ਹੀ ਪਾਣੀ ਹੈ। ਬੋਲੋ ਹੁਣ, ਤਾਂ ਅੰਦਰ ਜੀਵ ਕਿੱਥੇ ਬੈਠੇ ਹੋਣਗੇ? ਲੋਕਾਂ ਨੂੰ ਉਹ ਕਿਸ ਤਰ੍ਹਾਂ ਮਿਲਣ? ਇਹ ਤਾਂ ਸਰੀਰ ਦਿਸਦਾ ਹੈ ਉਹਨਾਂ ਸਭ ਜੀਵਾਂ ਦੇ ਸਰੀਰ ਇਕੱਠੇ ਕਰੀਏ, ਉਹੀ ਪਾਣੀ ਹੈ, ਪਾਣੀ ਰੂਪੀ ਜਿਨ੍ਹਾਂ ਦਾ ਸਰੀਰ ਹੈ, ਉਸ ਤਰ੍ਹਾਂ ਦੇ ਜੀਵ ਹਨ। ਹੁਣ ਇਸਦਾ ਪਾਰ ਕਿਵੇਂ ਆਵੇਗਾ?

## ਹਰੀ ਸਬਜ਼ੀ ਬਾਰੇ ਸਮਝਿਆ ਉਲਟਾ

**ਪ੍ਰਸ਼ਨਕਰਤਾ** : ਬਰਸਾਤ ਵਿੱਚ ਹਰੀ ਸਬਜ਼ੀ ਨਹੀਂ ਖਾਣੀ ਚਾਹੀਦੀ ਇਸ ਤਰ੍ਹਾਂ ਕਹਿੰਦੇ ਹਨ, ਉਹ ਕਿਸ ਲਈ?

**ਦਾਦਾਸ਼੍ਰੀ** : ਹਰੀ ਸਬਜ਼ੀ ਬਾਰੇ ਲੋਕ ਉਲਟਾ ਸਮਝੇ ਹਨ। ਹਰੀ ਸਬਜ਼ੀ ਯਾਨੀ ਉਹ ਜੀਵ ਦੀ ਹਿੰਸਾ ਨਹੀਂ ਹੈ। ਹਰੀ ਸਬਜ਼ੀ 'ਤੇ ਸੂਖ਼ਮ ਜੀਵ ਬੈਠਦੇ ਹਨ ਅਤੇ ਉਹ ਜੀਵ ਪੇਟ ਵਿੱਚ ਜਾਣ ਤਾਂ ਰੋਗ ਹੁੰਦੇ ਹਨ। ਸਰੀਰ ਨੂੰ ਨੁਕਸਾਨ ਕਰਦੇ ਹਨ, ਇਸ ਲਈ ਫਿਰ ਧਰਮ ਨਹੀਂ ਹੋ ਪਾਉਂਦਾ। ਇਸ ਲਈ ਭਗਵਾਨ

ਨੇ ਮਨ੍ਹਾ ਕੀਤਾ ਹੈ। ਅਸੀਂ ਕੀ ਕਹਿਣਾ ਚਾਹੁੰਦੇ ਹਾਂ ਅਤੇ ਇਹ ਇਹੋ ਜਿਹਾ ਉਲਟਾ ਕੀ ਸਮਝੇ? ਜੋ (ਦਵਾਈ) ਮਲਣੀ ਸੀ ਉਹ ਸਾਰੀ ਪੀ ਗਏ ਅਤੇ ਪੀਣ ਨੂੰ ਕਿਹਾ ਸੀ ਉਹ ਮਲਦੇ ਰਹਿੰਦੇ ਹਨ, ਇਸ ਲਈ ਰੋਗ ਘਟਦਾ ਨਹੀਂ ਦਿਸਦਾ।

# ਐਂਟੀਬਾਇਓਟਿਕਸ ਨਾਲ ਹੋਣ ਵਾਲੀ ਹਿੰਸਾ

**ਪ੍ਰਸ਼ਨਕਰਤਾ** : ਬੁਖ਼ਾਰ ਆਇਆ, ਫਿਨਸੀ ਹੋਈ-ਪੱਕ ਗਈ, ਫਿਰ ਇਹ ਅੰਦਰ ਜੀਵਾਣੂਆਂ ਨੂੰ ਮਾਰਨ ਦੀ ਦਵਾਈ ਦਿੰਦੇ ਹਨ....

**ਦਾਦਾਸ਼੍ਰੀ** : ਇੰਨਾ ਜੀਵਾਣੂਆਂ ਦੀ ਚਿੰਤਾ ਨਹੀਂ ਕਰਨੀ ਹੈ।

**ਪ੍ਰਸ਼ਨਕਰਤਾ** : ਪੇਟ ਵਿੱਚ ਕੀੜੇ ਪੈਦਾ ਹੋ ਗਏ ਹੋਣ ਅਤੇ ਉਸਨੂੰ ਦਵਾਈ ਨਾ ਦਈਏ, ਤਾਂ ਉਹ ਬੱਚਾ ਮਰ ਜਾਵੇਗਾ।

**ਦਾਦਾਸ਼੍ਰੀ** : ਉਸਨੂੰ ਦਵਾਈ ਇਹੋ ਜਿਹੀ ਪਿਲਾਓ ਕਿ ਅੰਦਰ ਕੋਈ ਕੀੜਾ ਰਹੇ ਹੀ ਨਾ, ਉਹ ਕਰਨਾ ਹੀ ਹੈ।

**ਪ੍ਰਸ਼ਨਕਰਤਾ** : ਹੁਣ ਆਤਮਸਾਧਨਾ ਦੇ ਲਈ ਸਰੀਰ ਨੂੰ ਤੰਦਰੁਸਤ ਰੱਖਣਾ ਹੈ। ਉਸਨੂੰ ਤੰਦਰੁਸਤ ਰੱਖਣ ਲਈ ਜੇ ਜੀਵਾਂ ਦੀ ਹਾਨੀ ਹੋਵੇ ਤਾਂ ਉਹ ਕਰਨੀ ਚਾਹੀਦੀ ਹੈ ਜਾਂ ਨਹੀਂ ਕਰਨੀ ਚਾਹੀਦੀ?

**ਦਾਦਾਸ਼੍ਰੀ** : ਇਸ ਤਰ੍ਹਾਂ ਹੈ ਨਾ, ਆਤਮਸਾਧਨਾ ਕਿਸਦਾ ਨਾਮ ਕਹਾਉਂਦਾ ਹੈ? ਕਿ ਤੁਸੀਂ ਸਰੀਰ ਦਾ ਧਿਆਨ ਰੱਖਣਾ ਹੈ, ਇਸ ਤਰ੍ਹਾਂ ਜੇ ਤੁਸੀਂ ਭਾਵ ਨਾਲ ਕਰਨ ਜਾਵੋਗੇ ਤਾਂ ਸਾਧਨਾ ਘੱਟ ਜਾਵੇਗੀ। ਜੇ ਪੂਰੀ ਸਾਧਨਾ ਕਰਨੀ ਹੋਵੇ ਤਾਂ ਸਰੀਰ ਦਾ ਤੁਸੀਂ ਧਿਆਨ ਨਹੀਂ ਰੱਖਣਾ ਹੈ। ਸਰੀਰ ਤਾਂ ਆਪਣਾ ਸਭ ਲੈ ਕੇ ਹੀ ਆਇਆ ਹੈ। ਹਰ ਤਰ੍ਹਾਂ ਦੀ ਸੰਭਾਲ ਲੈ ਕੇ ਆਇਆ ਹੋਇਆ ਹੈ। ਤੁਹਾਨੂੰ ਉਸ ਵਿੱਚ ਕੋਈ ਗੜਬੜ ਕਰਨ ਦੀ ਜ਼ਰੂਰਤ ਨਹੀਂ ਹੈ। ਤੁਸੀਂ ਆਤਮਸਾਧਨਾ ਵਿੱਚ ਪੂਰੀ ਤਰ੍ਹਾਂ ਲੱਗ ਜਾਓ, ਹੰਡਰਡ ਪਰਸੈਂਟ। ਅਤੇ ਇਹ ਦੂਸਰਾ ਸਭ ਕੰਪਲੀਟ ਹੈ। ਇਸ ਲਈ ਮੈਂ ਕਹਿੰਦਾ ਹਾਂ ਨਾ, ਕਿ ਭੂਤਕਾਲ ਬੀਤ ਗਿਆ, ਭਵਿੱਖਕਾਲ 'ਵਿਵਸਥਿਤ' ਦੇ ਤਾਬੇ ਵਿੱਚ ਹੈ, ਇਸ ਲਈ ਵਰਤਮਾਨ ਵਿੱਚ ਰਹੋ।

ਫਿਰ ਵੀ ਅਸੀਂ ਕੀ ਕਹਿੰਦੇ ਹਾਂ ਕਿ ਜਿਸ ਦੇਹ ਨਾਲ ਗਿਆਨੀ ਪੁਰਸ਼ ਨੂੰ ਪਹਿਚਾਣਿਆ, ਉਸਨੂੰ ਮਿੱਤਰ ਸਮਾਨ ਮੰਨਣਾ। ਇਹ ਦਵਾਈਆਂ ਹਿੰਸਕ ਹੋਣ ਤਾਂ ਉਹ ਵੀ ਲੈਣਾ, ਪਰ ਸਰੀਰ ਨੂੰ ਸੰਭਾਲਣਾ। ਕਿਉਂਕਿ ਇਹ ਲਾਭਾਲਾਭ ਦਾ ਵਪਾਰ ਹੈ। ਇਹ ਸਰੀਰ ਜੇ ਦੋ ਸਾਲ ਜ਼ਿਆਦਾ ਟਿਕਿਆ, ਤਾਂ ਇਸ ਦੇਹ ਨਾਲ

ਗਿਆਨੀ ਪੁਰਸ਼ ਨੂੰ ਪਹਿਚਾਣਿਆ ਹੈ, ਤਾਂ ਦੋ ਸਾਲ ਵਿੱਚ ਕੋਈ ਨਾ ਕੋਈ ਕੰਮ ਕੱਢ ਲਓਗੇ। ਇੱਕ ਪਾਸੇ ਹਿੰਸਾ ਬਾਰੇ ਨੁਕਸਾਨ ਹੋਵੇਗਾ, ਤਾਂ ਇਸਦੇ ਬਦਲੇ ਤਾਂ ਵੀਹ ਗੁਣਾ ਕਮਾਈ ਹੈ। ਤਾਂ ਵੀਹ ਵਿੱਚੋਂ ਉੱਨੀ ਤਾਂ ਆਪਣੇ ਘਰ ਰਹੇ। ਯਾਨੀ ਲਾਭਾਲਾਭ ਦਾ ਵਪਾਰ ਹੈ।

ਬਾਕੀ ਕੇਵਲ ਜੀਵ-ਜੰਤੂ ਹੀ ਹਨ। ਇਹ ਜਗਤ ਕੇਵਲ ਜੀਵ ਹੀ ਹੈ। ਇਸ ਸੁਆਸ ਵਿੱਚ ਕਿੰਨੇ ਜੀਵ ਮਰ ਜਾਂਦੇ ਹਨ, ਤਾਂ ਸਾਨੂੰ ਕੀ ਕਰਨਾ ਚਾਹੀਦਾ ਹੈ? ਸੁਆਸ ਲਏ ਬਿਨਾਂ ਬੈਠੇ ਰਹਿਣਾ ਚਾਹੀਦਾ ਹੈ? ਬੈਠੇ ਰਹਿੰਦੇ ਤਾਂ ਚੰਗਾ ਸੀ। ਉਹਨਾਂ ਦਾ ਨਿਬੇੜਾ (!) ਆ ਜਾਂਦਾ। ਬਗੈਰ ਕੰਮ ਦੇ ਪਾਗਲਪਨ ਕੀਤਾ ਹੈ ਇਹ ਤਾਂ।

ਹੁਣ ਇਹਨਾਂ ਸਭ ਦਾ ਕੋਈ ਅੰਤ ਹੀ ਨਾ ਆਵੇ ਇਸ ਤਰ੍ਹਾਂ ਹੈ। ਇਸ ਲਈ ਜੋ ਕੁੱਝ ਕਰਦੇ ਹੋ ਨਾ, ਉਹ ਕਰਦੇ ਰਹਿਣਾ। ਇਸ ਵਿੱਚ ਵਾਲ਼ ਦੀ ਖੱਲ ਕੱਢਣ ਜਿਹਾ ਕੁੱਝ ਨਹੀਂ ਹੈ। ਸਿਰਫ਼ ਜੋ ਜੀਵ ਸਾਡੇ ਤੋਂ ਤ੍ਰਸਤ ਹੁੰਦੇ ਹਨ ਉਹਨਾਂ ਜੀਵਾਂ ਨੂੰ ਹੋ ਸਕੇ ਉੱਥੇ ਤੱਕ ਪਰੇਸ਼ਾਨ ਨਾ ਕਰਨਾ।

## ਆਹਾਰ, ਡੇਵਲਪਮੈਂਟ ਦੇ ਅਧਾਰ 'ਤੇ

ਫ਼ੌਰਨ ਵਾਲੇ ਕੀ ਕਹਿੰਦੇ ਹਨ? 'ਭਗਵਾਨ ਨੇ ਇਹ ਦੁਨੀਆ ਬਣਾਈ ਇਸ ਲਈ ਇਹਨਾਂ ਮਨੁੱਖਾਂ ਨੂੰ ਬਣਾਇਆ। ਅਤੇ ਦੂਸਰਾ ਸਭ ਇਹ ਬੱਕਰੇ-ਮੱਛੀਆਂ ਸਾਡੇ ਖਾਣ ਲਈ ਭਗਵਾਨ ਨੇ ਬਣਾਏ ਹਨ।' ਓਏ, ਤੁਹਾਡੇ ਖਾਣ ਲਈ ਬਣਾਏ, ਤਾਂ ਇਹ ਬਿੱਲੀ-ਕੁੱਤੇ-ਟਾਈਗਰ ਨੂੰ ਕਿਉਂ ਨਹੀਂ ਖਾਂਦੇ! ਖਾਣ ਲਈ ਬਣਾਇਆ ਹੁੰਦਾ ਤਾਂ ਸਭ ਇੱਕੋ ਜਿਹਾ ਹੀ ਬਣਾਇਆ ਹੁੰਦਾ ਨਾ? ਭਗਵਾਨ ਇਸ ਤਰ੍ਹਾਂ ਨਹੀਂ ਕਰਦੇ। ਭਗਵਾਨ ਨੇ ਬਣਾਇਆ ਹੁੰਦਾ ਤਾਂ ਸਭ ਤੁਹਾਡੇ ਖਾਣ ਲਾਇਕ ਚੀਜ਼ਾਂ ਹੀ ਬਣਾਉਂਦੇ। ਪਰ ਇਹ ਤਾਂ ਨਾਲ-ਨਾਲ ਅਫ਼ੀਮ ਬਣਾਉਂਦੇ ਹਨ ਜਾਂ ਨਹੀਂ ਬਣਾਉਂਦੇ? ਅਤੇ ਕੂਚ (ਇੱਕ ਪ੍ਰਕਾਰ ਦਾ ਜੰਗਲੀ ਬੂਟਾ) ਵੀ ਹੁੰਦੇ ਹਨ ਨਾ? ਉਸਨੂੰ ਵੀ ਬਣਾਉਂਦੇ ਹਨ ਨਾ? ਜੇ ਭਗਵਾਨ ਬਣਾ ਰਹੇ ਹੁੰਦੇ ਤਾਂ ਇਹ ਸਭ ਕਿਸ ਲਈ ਬਣਾਏ? ਕੂਚ ਅਤੇ ਉਹਨਾਂ ਸਭ ਦੀ ਕੀ ਜ਼ਰੂਰਤ ਸੀ? ਮਨੁੱਖ ਦੇ ਸੁੱਖ ਲਈ ਹੀ ਸਭ ਚੀਜ਼ਾਂ ਬਣਾਉਂਦੇ ਆਰਾਮ ਨਾਲ! ਇਸ ਲਈ ਉਲਟਾ ਗਿਆਨ ਸਮਝ ਬੈਠੇ ਹਨ ਕਿ ਭਗਵਾਨ ਨੇ ਬਣਾਇਆ ਹੈ। ਓਏ ਉਹ ਫ਼ੌਰਨ ਵਾਲੇ ਤਾਂ ਅਜੇ ਪੁਨਰਜਨਮ ਨੂੰ ਸਮਝਦੇ ਨਹੀਂ ਹਨ। ਇਸ ਲਈ ਮਨ ਵਿੱਚ ਇਸ ਤਰ੍ਹਾਂ ਹੁੰਦਾ ਹੈ ਕਿ ਇਹ ਸਭ ਆਪਣੇ ਖਾਣ ਲਈ ਹੀ ਹੈ। ਹੁਣ

ਪੁਨਰਜਨਮ ਨੂੰ ਸਮਝੇ ਤਾਂ ਮਨ ਵਿੱਚ ਵਿਚਾਰ ਆਵੇਗਾ ਕਿ ਆਪਣਾ ਇਹੋ ਜਿਹਾ ਜਨਮ ਹੋ ਜਾਵੇ ਤਾਂ ਕੀ ਹੋਵੇਗਾ? ਪਰ ਉਹਨਾਂ ਨੂੰ ਇਸ ਤਰ੍ਹਾਂ ਦਾ ਵਿਚਾਰ ਆਉਂਦਾ ਨਹੀਂ ਹੈ।

ਆਪਣੇ ਹਿੰਦੁਸਤਾਨ ਦੇ ਲੋਕਾਂ ਨੂੰ ਵਿਚਾਰ ਆਇਆ, ਤਾਂ ਹੀ ਇਹ ਬ੍ਰਾਹਮਣ ਕਹਿੰਦੇ ਹਨ ਕਿ ਅਸੀਂ ਮਾਸਾਹਾਰ ਛੂਹ ਨਹੀਂ ਸਕਦੇ। ਵੈਸ਼ਣਵ ਕਹਿੰਦੇ ਹਨ ਕਿ, ਅਸੀਂ ਮਾਸਾਹਾਰ ਛੂਹ ਨਹੀਂ ਸਕਦੇ। ਸ਼ੂਦਰ ਕਹਿੰਦੇ ਹਨ, ਅਸੀਂ ਛੂਹ ਸਕਦੇ ਹਾਂ। ਪਰ ਉਹ ਲੋਕ ਤਾਂ ਮਰਿਆ ਹੋਇਆ ਜਾਨਵਰ ਹੁੰਦਾ ਹੈ ਨਾ ਉਸਨੂੰ ਵੀ ਖਾਂਦੇ ਹਨ ਅਤੇ ਇਹ ਸ਼ਤਰੀਯ ਹਨ, ਉਹ ਵੀ ਮਾਸਾਹਾਰ ਕਰਦੇ ਹਨ।

# ਚਿੜ, ਮਾਸਾਹਾਰੀ 'ਤੇ

**ਦਾਦਾਸ਼੍ਰੀ** : ਤੁਸੀਂ ਵੇਜੀਟੇਰੀਅਨ ਪਸੰਦ ਕਰਦੇ ਹੋ ਜਾਂ ਨਾਨ-ਵੇਜੀਟੇਰੀਅਨ?

**ਪ੍ਰਸ਼ਨਕਰਤਾ** : ਮੈਂ ਅਜੇ ਤੱਕ ਨਾਨ-ਵੇਜੀਟੇਰੀਅਨ ਟੇਸਟ ਨਹੀਂ ਕੀਤਾ।

**ਦਾਦਾਸ਼੍ਰੀ** : ਪਰ ਉਹ ਚੰਗੀ ਚੀਜ਼ ਹੈ, ਇਸ ਤਰ੍ਹਾਂ ਬੋਲਿਆ ਨਹੀਂ?

**ਪ੍ਰਸ਼ਨਕਰਤਾ** : ਨਾ। ਮੈਂ ਵੇਜੀਟੇਰੀਅਨ ਖਾਂਦਾ ਹਾਂ। ਪਰ ਉਸਦਾ ਅਰਥ ਇਹ ਨਹੀਂ ਕਿ ਨਾਨ-ਵੇਜੀਟੇਰੀਅਨ ਖਰਾਬ ਹੈ।

**ਦਾਦਾਸ਼੍ਰੀ** : ਠੀਕ ਹੈ। ਮੈਂ ਉਸਨੂੰ ਖਰਾਬ ਨਹੀਂ ਕਹਿੰਦਾ।

ਮੈਂ ਪਲੇਨ ਵਿੱਚ ਆ ਰਿਹਾ ਸੀ। ਮੇਰੀ ਸੀਟ 'ਤੇ ਮੈਂ ਇਕੱਲਾ ਹੀ ਸੀ, ਮੇਰੇ ਨਾਲ ਦੂਸਰਾ ਕੋਈ ਨਹੀਂ ਸੀ। ਇੱਕ ਵੱਡਾ ਮੁਸਲਮਾਨ ਸੇਠ ਹੋਵੇਗਾ, ਉਹ ਆਪਣੀ ਸੀਟ ਤੋਂ ਉੱਠ ਕੇ ਮੇਰੇ ਕੋਲ ਆ ਬੈਠਾ, ਮੈਂ ਕੁੱਝ ਬੋਲਿਆ ਨਹੀਂ। ਫਿਰ ਮੈਨੂੰ ਹੌਲੀ ਜਿਹੀ ਕਹਿੰਦਾ, 'ਮੈਂ ਮੁਸਲਮਾਨ ਹਾਂ ਅਤੇ ਅਸੀਂ ਨਾਨ-ਵੇਜੀਟੇਰੀਅਨ ਫੂਡ ਖਾਂਦੇ ਹਾਂ। ਤਾਂ ਤੁਹਾਨੂੰ ਉਸ 'ਤੇ ਕੋਈ ਦੁੱਖ ਨਹੀਂ ਹੁੰਦਾ?' ਮੈਂ ਕਿਹਾ, 'ਨਾ, ਨਾ। ਮੈਂ ਤੁਹਾਡੇ ਨਾਲ ਭੋਜਨ ਕਰਨ ਬੈਠ ਸਕਦਾ ਹਾਂ। ਸਿਰਫ਼ ਇੰਨਾ ਹੀ ਕਿ ਮੈਂ ਖਾਂਦਾ ਨਹੀਂ। ਤੁਸੀਂ ਜੋ ਕਰ ਰਹੇ ਹੋ ਉਹ ਵਿਆਜੁਬੀ ਹੀ ਕਰ ਰਹੇ ਹੋ। ਸਾਨੂੰ ਉਸ ਤੋਂ ਲੈਣਾ-ਦੇਣਾ ਨਹੀਂ ਹੈ।' ਤਾਂ ਸੇਠ ਕਹਿੰਦਾ, 'ਫਿਰ ਵੀ ਸਾਡੇ ਉੱਤੇ ਤੁਹਾਨੂੰ ਅਭਾਵ (ਗੁੱਸਾ) ਤਾਂ ਰਹਿੰਦਾ ਹੀ ਹੈ ਨਾ?' ਮੈਂ ਕਿਹਾ, 'ਨਾ, ਨਾ। ਉਹ ਤੁਹਾਡੀ ਮਾਨਤਾ ਹੈ, ਛੱਡ ਦਿਓ। ਕਿਉਂਕਿ ਤੁਹਾਨੂੰ ਇਹ ਛੋਟ ਵਿੱਚ ਮਿਲਿਆ ਹੈ। ਤੁਹਾਡੀ ਮਦਰ ਨੇ ਵੀ ਨਾਨ-ਵੇਜੀਟੇਰੀਅਨ ਖਾਧਾ ਹੋਇਆ ਹੈ ਅਤੇ ਬਲੱਡ ਹੀ ਤੁਹਾਡਾ ਨਾਨ-ਵੇਜੀਟੇਰੀਅਨ ਵਾਲਾ ਹੈ। ਹੁਣ ਕੇਵਲ ਹਰਜ਼ ਕਿਸਨੂੰ ਹੈ?

ਕਿ ਜਿਸਦੇ ਬਲੱਡ ਵਿੱਚ ਨਾਨ-ਵੇਜੀਟੇਰੀਅਨ ਨਾ ਹੋਵੇ, ਜਿਸਦੀ ਮਾਤਾ ਦੇ ਦੁੱਧ ਵਿੱਚ ਨਾਨ-ਵੇਜੀਟੇਰੀਅਨ ਨਾ ਹੋਵੇ, ਉਸਨੂੰ ਖਾਣ ਦੀ ਛੋਟ ਨਹੀਂ ਹੈ। ਤੁਸੀਂ ਖਾਂਦੇ ਹੋ ਉਹ ਫ਼ਾਇਦਾ ਨੁਕਸਾਨ ਸਮਝੇ ਬਿਨਾਂ ਖਾਂਦੇ ਹੋ। ਫ਼ਾਇਦਾ ਜਾਂ ਨੁਕਸਾਨ ਸਮਝ ਕੇ ਨਹੀਂ ਖਾਂਦੇ।'

ਇਸ ਲਈ ਮਾਸਾਹਾਰ ਜੋ ਕਰਦੇ ਹੋਣ, ਉਹਨਾਂ 'ਤੇ ਚਿੜਨ ਦੀ ਜ਼ਰੂਰਤ ਨਹੀਂ ਹੈ। ਇਹ ਤਾਂ ਸਿਰਫ਼ ਆਪਣੀ ਕਲਪਨਾ ਹੀ ਹੈ। ਬਾਕੀ, ਜਿਨ੍ਹਾਂ ਲੋਕਾਂ ਦੀ ਖੁਦ ਦੀ ਖੁਰਾਕ ਹੈ, ਉਸਦਾ ਸਾਨੂੰ ਹਰਜ਼ ਨਹੀਂ ਹੈ।

# ਖੁਦ ਕੱਟ ਕੇ ਖਾਓਗੇ ?

**ਪ੍ਰਸ਼ਨਕਰਤਾ** : ਪਰ ਅੱਜ ਤਾਂ ਸੁਸਾਇਟੀ ਵਿੱਚ ਘਰ ਕਰ ਗਿਆ ਹੈ ਇਸ ਲਈ ਮਾਸਾਹਾਰ ਕਰਦੇ ਹਾਂ।

**ਦਾਦਾਸ਼੍ਰੀ** : ਉਹ ਸਭ ਸ਼ੌਂਕ ਕਹਾਉਂਦਾ ਹੈ। ਆਪਣੀ ਮਦਰ ਦੇ ਦੁੱਧ ਵਿੱਚ ਆਇਆ ਹੋਇਆ ਹੋਵੇ ਤਾਂ ਤੁਹਾਨੂੰ ਹਮੇਸ਼ਾ ਲਈ ਖਾਣ ਵਿੱਚ ਹਰਜ਼ ਨਹੀਂ ਹੈ।

**ਪ੍ਰਸ਼ਨਕਰਤਾ** : ਮਦਰ ਮਾਸਾਹਾਰ ਨਾ ਕਰਦੀ ਹੋਵੇ ਤਾਂ ਕੀ ਕਰਨਾ ਚਾਹੀਦਾ ਹੈ?

**ਦਾਦਾਸ਼੍ਰੀ** : ਫਿਰ ਤਾਂ ਤੁਹਾਡੇ ਤੋਂ ਕਿਵੇਂ ਖਾਧਾ ਜਾਵੇਗਾ? ਤੁਹਾਡੇ ਬਲੱਡ ਵਿੱਚ ਨਾ ਆਇਆ ਹੋਵੇ, ਉਹ ਤੁਹਾਨੂੰ ਪਚੇਗਾ ਕਿਸ ਤਰ੍ਹਾਂ? ਉਹ ਤੁਹਾਨੂੰ ਅੱਜ ਪਚ ਗਿਆ ਲੱਗਦਾ ਹੈ, ਪਰ ਅਖੀਰ ਵਿੱਚ ਤਾਂ ਨੁਕਸਾਨ ਆ ਕੇ ਖੜ੍ਹਾ ਰਹਿੰਦਾ ਹੈ। ਅੱਜ ਤੁਹਾਨੂੰ ਉਹ ਪਤਾ ਨਹੀਂ ਲੱਗਦਾ। ਇਸ ਲਈ ਨਾ ਖਾਈਏ ਤਾਂ ਚੰਗਾ ਹੈ। 'ਜੇ ਨਾ ਛੁੱਟੇ ਤਾਂ ਗਲਤ ਹੈ, ਛੁੱਟ ਜਾਵੇ ਤਾਂ ਚੰਗਾ ਹੈ' ਇਹ ਭਾਵਨਾ ਰੱਖਣੀ ਹੈ।

ਬਾਕੀ, ਆਪਣੀਆਂ ਇਹ ਗਾਵਾਂ ਕਦੇ ਮਾਸਾਹਾਰ ਕਰਦੀਆਂ ਨਹੀਂ ਹਨ, ਇਹ ਘੋੜੇ ਅਤੇ ਮੱਝਾਂ ਵੀ ਕਰਦੀਆਂ ਨਹੀਂ ਹਨ। ਅਤੇ ਇਹ ਸ਼ੌਂਕ ਵੀ ਨਹੀਂ ਰੱਖਦੇ। ਬਹੁਤ ਭੁੱਖੀ ਹੋਵੇ, ਫਿਰ ਮਾਸਾਹਾਰ ਰੱਖੀਏ ਤਾਂ ਵੀ ਨਹੀਂ ਖਾਂਦੀ। ਇੰਨਾ ਤਾਂ ਜਾਨਵਰਾਂ ਵਿੱਚ ਹੁੰਦਾ ਹੈ। ਜਦੋਂ ਕਿ ਹੁਣ ਤਾਂ ਹਿੰਦੁਸਤਾਨ ਦੇ ਬੱਚੇ ਅਤੇ ਜੈਨਾਂ ਦੇ ਬੱਚੇ, ਜਿਹਨਾਂ ਦੇ ਮਾਂ-ਬਾਪ ਮਾਸਾਹਾਰ ਨਹੀਂ ਕਰਦੇ, ਉਹ ਵੀ ਮਾਸਾਹਾਰ ਖਾਣਾ ਸਿੱਖ ਗਏ ਹਨ। ਤਾਂ ਮੈਂ ਉਹਨਾਂ ਨੂੰ ਕਿਹਾ ਕਿ 'ਤੁਸੀਂ ਮਾਸਾਹਾਰ ਖਾਣਾ ਹੋਵੇ ਤਾਂ ਮੈਨੂੰ ਹਰਜ਼ ਨਹੀਂ ਹੈ, ਪਰ ਖੁਦ ਕੱਟ ਕੇ ਖਾਓ। ਮੁਰਗੀ ਹੁੰਦੀ ਹੈ ਉਸਨੂੰ ਤੁਸੀਂ ਖੁਦ ਕੱਟ ਕੇ ਖਾਓ।' ਓਏ, ਖੂਨ ਦੇਖਣ ਦੀ ਤਾਂ

ਸ਼ਕਤੀ ਨਹੀਂ ਅਤੇ ਮਾਸਾਹਾਰ ਕਰਦਾ ਹੈਂ? ਖ਼ੂਨ ਦੇਖੇ ਤਾਂ ਇਸ ਤਰ੍ਹਾਂ ਘਬਰਾ ਜਾਂਦਾ ਹੈ! ਇਸ ਲਈ ਹੋਸ਼ ਹੀ ਨਹੀਂ ਹੈ ਕਿ ਇਹ ਕੀ ਖਾ ਰਿਹਾ ਹਾਂ ਅਤੇ ਖ਼ੂਨ ਦੇਖੇਂਗਾ ਤਾਂ ਉਸ ਘੜੀ ਤੇਰੀ ਕੰਬਣੀ ਛੁੱਟ ਜਾਵੇਗੀ। ਇਹ ਤਾਂ ਜਿਹੜਾ ਖ਼ੂਨ ਦੇਖੇ ਨਾ, ਉਸਦਾ ਕੰਮ ਹੈ। ਜੋ ਖ਼ੂਨ ਵਿੱਚ ਖੇਡੇ ਹੁੰਦੇ ਹਨ ਉਹਨਾਂ ਸ਼ਤਰੀਯਾਂ ਦਾ ਕੰਮ ਹੈ। ਖ਼ੂਨ ਦੇਖੇ ਤਾਂ ਘਬਰਾ ਜਾਂਦਾ ਹੈ ਜਾਂ ਨਹੀਂ?

**ਪ੍ਰਸ਼ਨਕਰਤਾ** : ਘਬਰਾਹਟ ਹੋ ਜਾਂਦੀ ਹੈ।

**ਦਾਦਾਸ਼੍ਰੀ** : ਤਾਂ ਫਿਰ ਉਸ ਤੋਂ ਮਾਸਾਹਾਰ ਖਾਧਾ ਹੀ ਕਿਵੇਂ ਜਾਵੇਗਾ? ਕੋਈ ਕੱਟੇ ਅਤੇ ਤੁਸੀਂ ਖਾਓ ਉਹ ਮੀਨਿੰਗਲੈੱਸ ਹੈ। ਤੁਸੀਂ, ਉਹ ਮੁਰਗਾ ਕੱਟ ਰਿਹਾ ਹੋਵੇ, ਉਸ ਘੜੀ ਉਸਦੀ ਜੇ ਆਰਤਤਾ (ਚੀਕਾਂ) ਸੁਣੋ ਨਾ, ਤਾਂ ਸਾਰੀ ਜ਼ਿੰਦਗੀ ਤੱਕ ਵੈਰਾਗ ਨਾ ਜਾਵੇ, ਇੰਨੀ ਆਰਤਤਾ ਹੁੰਦੀ ਹੈ। ਮੈਂ ਖੁਦ ਸੁਣਿਆ ਹੋਇਆ ਹੈ। ਉਦੋਂ ਮੈਨੂੰ ਹੋਇਆ ਕਿ ਓਹੋਹੋ, ਕਿੰਨਾ ਦੁੱਖ ਹੁੰਦਾ ਹੋਵੇਗਾ?!

## ਮਹਿਮਾ, ਸਾਤਵਿਕ ਆਹਾਰ ਦੀ

**ਪ੍ਰਸ਼ਨਕਰਤਾ** : ਭਗਵਾਨ ਦੀ ਭਗਤੀ ਵਿੱਚ ਸ਼ਾਕਾਹਾਰੀ ਲੋਕਾਂ ਨੂੰ ਅਤੇ ਮਾਸਾਹਾਰੀ ਲੋਕਾਂ ਨੂੰ ਕੋਈ ਰੁਕਾਵਟ ਆ ਸਕਦੀ ਹੈ? ਉਸ ਵਿੱਚ ਤੁਹਾਡਾ ਕੀ ਮੱਤ ਹੈ?

**ਦਾਦਾਸ਼੍ਰੀ** : ਇਸ ਤਰ੍ਹਾਂ ਹੈ ਨਾ, ਮਾਸਾਹਾਰੀ ਕਿਹੋ ਜਿਹਾ ਹੋਣਾ ਚਾਹੀਦਾ ਹੈ? ਉਸਦੀ ਮਦਰ ਦੇ ਦੁੱਧ ਵਿੱਚ ਮਾਸਾਹਾਰ ਦਾ ਦੁੱਧ ਹੋਣਾ ਚਾਹੀਦਾ ਹੈ। ਇਹੋ ਜਿਹੇ ਮਾਸਾਹਾਰੀ ਨੂੰ ਭਗਵਾਨ ਦੀ ਭਗਤੀ ਵਿੱਚ ਰੁਕਾਵਟ ਨਹੀਂ ਆਉਂਦੀ। ਉਸਦੀ ਮਦਰ ਦਾ ਦੁੱਧ ਮਾਸਾਹਾਰੀ ਨਾ ਹੋਵੇ ਅਤੇ ਫਿਰ ਮਾਸਾਹਾਰੀ ਬਣ ਗਿਆ ਉਸਨੂੰ ਰੁਕਾਵਟ ਹੈ। ਬਾਕੀ, ਭਗਤੀ ਦੇ ਲਈ ਸ਼ਾਕਾਹਾਰੀ ਅਤੇ ਮਾਸਾਹਾਰੀ ਵਿੱਚ ਰੁਕਾਵਟ ਬਿਲਕੁੱਲ ਨਹੀਂ ਹੈ।

**ਪ੍ਰਸ਼ਨਕਰਤਾ** : ਤਾਂ ਸ਼ੁੱਧ ਅਤੇ ਸਾਤਵਿਕ ਆਹਾਰ ਬਿਨਾਂ ਭਗਤੀ ਦੇ ਹੋ ਸਕਦਾ ਹੈ ਜਾਂ ਨਹੀਂ ਹੁੰਦਾ?

**ਦਾਦਾਸ਼੍ਰੀ** : ਨਹੀਂ ਹੋ ਸਕਦਾ। ਪਰ ਇਸ ਕਾਲ ਵਿੱਚ ਤਾਂ ਹੁਣ ਕੀ ਹੋ ਸਕਦਾ ਹੈ? ਸ਼ੁੱਧ ਸਾਤਵਿਕ ਆਹਾਰ, ਉਹ ਸਾਨੂੰ ਪ੍ਰਾਪਤ ਹੋਣਾ ਉਹ ਬਹੁਤ ਮੁਸ਼ਕਿਲ ਚੀਜ਼ ਹੈ ਅਤੇ ਮਨੁੱਖ ਇਹੋ ਜਿਹੇ ਕਾਲ ਵਿੱਚ ਫਿਸਲ ਨਾ ਜਾਵੇ, ਕਲਿਯੁੱਗ ਛੂਹੇ ਨਹੀਂ, ਇਹੋ ਜਿਹੇ ਮਨੁੱਖ ਬਹੁਤ ਘੱਟ ਹੁੰਦੇ ਹਨ। ਅਤੇ ਨਾ ਹੋਣ

ਤਾਂ ਦੋਸਤੀ ਪੈ ਜਾਂਦੀ ਹੈ ਜਾਂ ਕੋਈ ਇਹੋ ਜਿਹਾ ਮਿਲ ਜਾਂਦਾ ਹੈ ਨਾ, ਉਹ ਉਸਨੂੰ ਉਲਟੇ ਰਸਤੇ ਚੜ੍ਹਾ ਦਿੰਦਾ ਹੈ। ਕੁਸੰਗ ਘੁਸ ਜਾਂਦਾ ਹੈ।

**ਪ੍ਰਸ਼ਨਕਰਤਾ :** ਅਨਜਾਣੇ ਵਿੱਚ ਅਘਟਿਤ (ਗਲਤ) ਭੋਜਨ ਲਿਆ ਹੋਵੇ ਤਾਂ ਫਿਰ ਕੀ ਉਸਦਾ ਕੋਈ ਅਸਰ ਪੈਂਦਾ ਹੈ?

**ਦਾਦਾਸ਼੍ਰੀ :** ਸਭ ਦਾ ਅਨਜਾਣੇ ਵਿੱਚ ਹੀ ਹੋ ਰਿਹਾ ਹੈ। ਫਿਰ ਵੀ ਉਸਦਾ ਅਸਰ ਹੁੰਦਾ ਹੈ। ਜਿਵੇਂ ਅਨਜਾਣੇ ਵਿੱਚ ਆਪਣਾ ਹੱਥ ਅੰਗਾਰਿਆਂ 'ਤੇ ਪਵੇ ਤਾਂ? ਛੋਟੇ ਬੱਚੇ ਨੂੰ ਵੀ ਨਹੀਂ ਜਲ਼ਾਉਂਦਾ? ਛੋਟਾ ਬੱਚਾ ਵੀ ਜਲ਼ ਜਾਂਦਾ ਹੈ। ਉਸੇ ਤਰ੍ਹਾਂ ਇਹ ਸਾਰਾ ਜਗਤ ਅਨਜਾਣੇ ਜਾਂ ਜਾਣ-ਬੁੱਝ ਕੇ ਸਭ ਨੂੰ ਇੱਕੋ ਜਿਹਾ ਫ਼ਲ ਦਿੰਦਾ ਹੈ। ਸਿਰਫ਼ ਭੋਗਣ ਦਾ ਤਰੀਕਾ ਅਲੱਗ ਹੈ। ਅਨਜਾਣੇ ਵਾਲੇ ਨੂੰ ਅਨਜਾਣੇ ਵਿੱਚ ਭੁਗਤਣਾ ਪੈਂਦਾ ਹੈ ਅਤੇ ਜਾਣਨ ਵਾਲਾ ਸਮਝ-ਸਮਝ ਕੇ ਭੁਗਤਦਾ ਹੈ, ਇੰਨਾ ਹੀ ਫ਼ਰਕ ਹੈ।

**ਪ੍ਰਸ਼ਨਕਰਤਾ :** ਅੰਨ ਦਾ ਅਸਰ ਮਨ 'ਤੇ ਪੈਂਦਾ ਹੈ, ਉਹ ਵੀ ਨਿਸ਼ਚਿਤ ਹੈ?

**ਦਾਦਾਸ਼੍ਰੀ :** ਸਭ ਕੁੱਝ ਇਸ ਖੁਰਾਕ ਦਾ ਹੀ ਅਸਰ ਹੈ। ਇਹ ਖੁਰਾਕ ਖਾਂਦੇ ਹਾਂ, ਤਾਂ ਪੇਟ ਦੇ ਅੰਦਰ ਉਸਦੀ ਬ੍ਰਾਂਡੀ (ਦਾਰੂ) ਬਣ ਜਾਂਦੀ ਹੈ ਅਤੇ ਬ੍ਰਾਂਡੀ ਨਾਲ ਸਾਰਾ ਦਿਨ ਅਭਾਨ (ਬੇਹੋਸ਼) ਅਵਸਥਾ ਵਿੱਚ ਤਨਮਯਕਾਰ ਰਹਿੰਦਾ ਹੈ। ਤਾਂ ਇਹ ਸਾਤਵਿਕ ਭੋਜਨ ਹੈ ਨਾ, ਉਸਦੀ ਵੀ, ਪਰ ਬ੍ਰਾਂਡੀ ਨਾ ਬਰਾਬਰ ਬਣਦੀ ਹੈ। ਅਤੇ ਜਦੋਂ ਬੋਤਲ ਦੀ ਬ੍ਰਾਂਡੀ ਪੀਂਦਾ ਹੈ ਉਦੋਂ ਹੋਸ਼ ਹੀ ਨਹੀਂ ਆਉਂਦੀ, ਇਸ ਤਰ੍ਹਾਂ ਹੈ। ਉਸੇ ਤਰ੍ਹਾਂ ਇਹ ਭੋਜਨ ਅੰਦਰ ਜਾਂਦਾ ਹੈ, ਉਸਦੀ ਸਭ ਬ੍ਰਾਂਡੀ ਹੀ ਬਣ ਜਾਂਦੀ ਹੈ। ਇਹ ਲੱਡੂ ਹਨ, ਸਰਦੀਆਂ ਵਿੱਚ ਵਸਾਣਾ (ਸਰਦੀਆਂ ਵਿੱਚ ਬਣਾਈ ਜਾਣ ਵਾਲੀ ਵਿਸ਼ੇਸ਼ ਮਿਠਾਈ— ਪੰਜੀਰੀ) ਕਹਿੰਦੇ ਹਨ, ਉਹ ਸਭ ਸਾਤਵਿਕ ਨਹੀਂ ਹੈ! ਸਾਤਵਿਕ ਮਤਲਬ ਖੂਬ ਹਲਕਾ ਫੂਡ ਅਤੇ ਲੱਡੂ ਤਾਂ ਕੈਫ਼ ਵਧਾਉਣ ਵਾਲਾ ਹੈ। ਪਰੰਤੂ ਲੋਕ ਤਾਂ ਚੰਗਾ ਲੱਗਦਾ ਹੋਵੇ ਉਸਨੂੰ ਸਵੀਕਾਰ ਲੈਂਦੇ ਹਨ, ਸਹੂਲਤ ਵਾਲਾ ਕਰ ਦਿੰਦੇ ਹਨ।

**ਪ੍ਰਸ਼ਨਕਰਤਾ :** ਇਸ ਮਾਸਾਹਾਰ ਦਾ ਕੀ ਅਧਿਆਤਮਿਕ ਵਿਚਾਰਾਂ 'ਤੇ ਕੋਈ ਅਸਰ ਹੁੰਦਾ ਹੈ?

**ਦਾਦਾਸ਼੍ਰੀ :** ਜ਼ਰੂਰ। ਮਾਸਾਹਾਰ, ਉਹ ਸਥੂਲ ਭੋਜਨ ਹੈ, ਇਸ ਲਈ ਅਧਿਆਤਮਿਕ ਬੁੱਧੀ ਉਤਪੰਨ ਨਹੀਂ ਹੁੰਦੀ। ਅਧਿਆਤਮ ਵਿੱਚ ਜਾਣਾ ਹੋਵੇ ਤਾਂ ਲਾਈਟ ਫੂਡ ਹੋਣਾ ਚਾਹੀਦਾ ਹੈ ਕਿ ਜਿਸ ਨਾਲ ਮਦ ਨਾ ਚੜ੍ਹੇ ਅਤੇ ਜਾਗ੍ਰਿਤੀ ਰਹੇ। ਬਾਕੀ, ਇਹਨਾਂ ਲੋਕਾਂ ਨੂੰ ਜਾਗ੍ਰਿਤੀ ਹੈ ਹੀ ਕਿੱਥੇ?

ਉਹ ਫ਼ੌਰਨ ਦੇ ਸਾਇੰਟਿਸਟ ਸਾਡੀ ਗੱਲ ਨਹੀਂ ਸਮਝਣਗੇ। ਉਹ ਸਾਇੰਟਿਸਟ ਕਹਿੰਦੇ ਹਨ, 'ਓਹੋ! ਇਹ ਤਾਂ ਬਹੁਤ ਵਿਚਾਰ ਕਰਨ ਯੋਗ ਗੱਲ ਹੈ। ਪਰ ਸਾਡੇ ਮੰਨਣ ਵਿੱਚ ਨਹੀਂ ਆਉਂਦੀ।' ਤਾਂ ਮੈਂ ਕਿਹਾ, 'ਅਜੇ ਬਹੁਤ ਟਾਈਮ ਲੱਗੇਗਾ। ਬਹੁਤ ਸਾਰੀਆਂ ਮੁਰਗੀਆਂ ਖਾ ਗਏ ਹੋ ਇਸ ਲਈ ਟਾਈਮ ਲੱਗੇਗਾ। ਉਸ ਲਈ ਤਾਂ ਦਾਲ-ਚੌਲ ਚਾਹੀਦੇ ਹਨ। ਪਿਓਰ ਵੇਜੀਟੇਰੀਅਨ ਦੀ ਜ਼ਰੂਰਤ ਹੈ।' ਵੇਜੀਟੇਰੀਅਨ ਫੂਡ ਹੁੰਦਾ ਹੈ ਉਸਦਾ ਆਵਰਣ ਪਤਲਾ ਹੁੰਦਾ ਹੈ, ਇਸ ਲਈ ਉਹ ਗਿਆਨ ਨੂੰ ਸਮਝ ਸਕਦਾ ਹੈ, ਸਭ ਆਰ-ਪਾਰ ਦੇਖ ਸਕਦਾ ਹੈ ਅਤੇ ਉਸ ਮਾਸਾਹਾਰੀ ਨੂੰ ਮੋਟਾ ਆਵਰਣ ਹੁੰਦਾ ਹੈ।

# ਕੀ ਮਾਸਾਹਾਰ ਨਾਲ ਨਰਕਗਤੀ?

**ਪ੍ਰਸ਼ਨਕਰਤਾ** : ਕਿਹਾ ਜਾਂਦਾ ਹੈ ਕਿ ਮਾਸਾਹਾਰ ਕਰਨ ਨਾਲ ਨਰਕਗਤੀ ਹੁੰਦੀ ਹੈ।

**ਦਾਦਾਸ਼੍ਰੀ** : ਇਹ ਗੱਲ ਬਿਲਕੁੱਲ ਸੱਚੀ ਹੈ ਅਤੇ ਖਾਣ ਦੀਆਂ ਬਹੁਤ ਸਾਰੀਆਂ ਚੀਜ਼ਾਂ ਹਨ। ਕਿਸ ਲਈ ਬੱਕਰੇ ਨੂੰ ਕੱਟਦੇ ਹੋ? ਮੁਰਗੀ ਨੂੰ ਕੱਟ ਕੇ ਖਾਂਦੇ ਹੋ ਤਾਂ ਉਸਨੂੰ ਤ੍ਰਾਸ (ਦੁੱਖ) ਨਹੀਂ ਹੁੰਦਾ ਹੋਵੇਗਾ? ਉਸਦੇ ਮਾਂ-ਬਾਪ ਨੂੰ ਦੁੱਖ ਨਹੀਂ ਹੁੰਦਾ ਹੋਵੇਗਾ? ਤੁਹਾਡੇ ਬੱਚੇ ਨੂੰ ਖਾ ਜਾਵੇ ਤਾਂ ਕੀ ਹੋਵੇਗਾ? ਇਹ ਮਾਸਾਹਾਰ, ਇਹ ਸੋਚੇ ਬਿਨਾਂ ਦਾ ਹੈ ਸਾਰਾ। ਨਿਰੀ ਪਾਸ਼ਵਤਾ ਹੈ ਸਾਰੀ। ਅਵਿਚਾਰ ਦਸ਼ਾ ਹੈ ਅਤੇ ਅਸੀਂ ਤਾਂ ਵਿਚਾਰਸ਼ੀਲ ਹਾਂ। ਇੱਕ ਹੀ ਦਿਨ ਮਾਸਾਹਾਰ ਖਾਣ ਨਾਲ ਤਾਂ ਮਨੁੱਖ ਦਾ ਦਿਮਾਗ ਖਤਮ ਹੋ ਜਾਂਦਾ ਹੈ, ਪਸ਼ੂ ਵਰਗਾ ਹੋ ਜਾਂਦਾ ਹੈ। ਇਸ ਲਈ ਦਿਮਾਗ ਜੇ ਚੰਗਾ ਰੱਖਣਾ ਹੋਵੇ ਤਾਂ ਅੰਡੇ ਖਾਣਾ ਵੀ ਬੰਦ ਕਰ ਦੇਣਾ ਚਾਹੀਦਾ ਹੈ। ਅੰਡੇ ਤੋਂ ਹੇਠਾਂ ਦੀ ਸਾਰੀ ਪਾਸ਼ਵਤਾ ਹੀ ਹੈ।

ਇਸ ਮਾਸਾਹਾਰ ਵਿੱਚ ਉਸ ਜੀਵ ਨੂੰ ਮਾਰਨ ਦਾ ਦੋਸ਼ ਹੈ ਨਾ, ਉਸ ਨਾਲ ਤਾਂ ਅੰਦਰ ਆਵਰਣ ਦਾ ਦੋਸ਼ ਜ਼ਿਆਦਾ ਲੱਗਦਾ ਹੈ। ਮਾਰਨ ਦੇ ਦੋਸ਼ ਦਾ ਤਾਂ ਗੁਨਾਹ ਠੀਕ ਹੈ, ਉਹ ਤਾਂ। ਉਹ ਗੁਨਾਹ ਕਿਸ ਤਰ੍ਹਾਂ ਹੁੰਦਾ ਹੈ? ਮੂਲ ਵਪਾਰ ਕਰਦਾ ਹੈ ਉਸ ਵਿੱਚ ਵੰਡਿਆ ਜਾਂਦਾ ਹੈ। ਖਾਣ ਵਾਲੇ ਦੇ ਹਿੱਸੇ ਵਿੱਚ ਤਾਂ ਕੁੱਝ (ਥੋੜ੍ਹਾ) ਹੀ ਦੋਸ਼ ਜਾਂਦਾ ਹੈ। ਪਰ ਇਹ ਤਾਂ ਖੁਦ ਨੂੰ ਅੰਦਰ ਆਵਰਣ ਲਿਆਉਂਦਾ ਹੈ, ਇਸ ਲਈ ਮੇਰੀ ਗੱਲ ਉਸਨੂੰ ਸਮਝਣ ਵਿੱਚ ਬਹੁਤ ਵੱਡਾ ਆਵਰਣ ਲਿਆਉਂਦਾ ਹੈ। ਇਹ ਵਿਹਾਰ ਦੀ ਗੱਲ ਕੁੱਝ ਲੋਕ ਸਪੀਡੀਲੀ ਸਮਝ ਜਾਂਦੇ ਹਨ, ਉਹ ਗ੍ਰਾਸਪਿੰਗ ਪਾਵਰ ਕਹਾਉਂਦਾ ਹੈ।

# ਹਿਸਾਬ ਦੇ ਅਨੁਸਾਰ ਗਤੀ

**ਪ੍ਰਸ਼ਨਕਰਤਾ** : ਪਰ ਇਸ ਤਰ੍ਹਾਂ ਹੁੰਦਾ ਹੈ ਕਿ ਹਿੰਸਕ ਵਿਅਕਤੀ ਅਹਿੰਸਕ ਯੋਨੀ ਵਿੱਚ ਜਾਵੇ ਜਾਂ ਫਿਰ ਅਹਿੰਸਕ ਵਿਅਕਤੀ ਹਿੰਸਕ ਯੋਨੀ ਵਿੱਚ ਜਾਵੇ?

**ਦਾਦਾਸ੍ਰੀ** : ਹਾਂ, ਖੁਸ਼ੀ ਨਾਲ ਜਾਂਦੇ ਹਨ। ਇੱਥੇ ਅਹਿੰਸਕ ਹੋਵੇ ਅਤੇ ਦੂਸਰੇ ਜਨਮ ਵਿੱਚ ਹਿੰਸਕ ਹੋ ਜਾਵੇ। ਕਿਉਂਕਿ ਉਸਨੂੰ ਉੱਥੇ ਉਸਦੇ ਮਾਂ-ਬਾਪ ਹਿੰਸਕ ਮਿਲੇ। ਇਸ ਲਈ ਫਿਰ ਆਸਪਾਸ ਦੇ ਸੰਯੋਗ ਮਿਲੇ, ਉਸ ਨਾਲ ਉਸ ਤਰ੍ਹਾਂ ਦਾ ਹੋ ਗਿਆ।

**ਪ੍ਰਸ਼ਨਕਰਤਾ** : ਉਸਦਾ ਕਾਰਣ ਕੀ ਹੈ?

**ਦਾਦਾਸ੍ਰੀ** : ਇਸ ਤਰ੍ਹਾਂ ਹੈ, ਅਹਿੰਸਕ ਹੁੰਦਾ ਹੈ ਨਾ, ਉਹ ਜਾਨਵਰ ਵਿੱਚ ਜਾਵੇ ਤਾਂ ਗਊ ਵਿੱਚ ਜਾਂਦਾ ਹੈ, ਮੱਝ ਵਿੱਚ ਜਾਂਦਾ ਹੈ। ਹਿੰਸਾ ਵਾਲਾ ਇੱਥੋਂ ਟਾਈਗਰ ਵਿੱਚ ਜਾਂਦਾ ਹੈ, ਕੁੱਤੇ ਵਿੱਚ ਜਾਂਦਾ ਹੈ, ਬਿੱਲੀ ਵਿੱਚ ਜਾਂਦਾ ਹੈ, ਜਿੱਥੇ ਹਿੰਸਕ ਜਾਨਵਰ ਹੋਣ ਉੱਥੇ ਜਾਂਦਾ ਹੈ। ਪਰੰਤੂ ਮਨੁੱਖ ਵਿੱਚ ਅਹਿੰਸਕ ਹੋਵੇ ਨਾ ਤਾਂ ਵੀ ਹਿੰਸਕ ਦੇ ਉੱਥੇ ਜਨਮ ਲੈਂਦਾ ਹੈ। ਫਿਰ ਉਸਦੇ ਵਾਪਸ ਹਿੰਸਕ ਦੇ ਸੰਸਕਾਰ ਪੈਂਦੇ ਹਨ। ਉਹ ਵੀ ਰਿਣਾਨੁਬੰਧ ਹੈ ਨਾ! ਹਿਸਾਬ ਹੈ ਨਾ! ਰਾਗ-ਦਵੇਸ਼ ਹੁੰਦੇ ਹਨ, ਉਹੀ ਰਿਣਾਨੁਬੰਧ। ਜਿਸਦੇ ਨਾਲ ਰਾਗ ਹੋਇਆ ਤਾਂ ਫਿਰ ਚਿਪਕਿਆ। ਉਸ 'ਤੇ ਦਵੇਸ਼ ਕਰੇ ਤਾਂ ਵੀ ਚਿਪਕਦਾ ਹੈ। ਦਵੇਸ਼ ਕਰੇ ਕਿ ਇਹ ਨਲਾਇਕ ਹੈ, ਬਦਮਾਸ਼ ਹੈ, ਐਸਾ ਹੈ, ਵੈਸਾ ਹੈ, ਤਾਂ ਉੱਥੇ ਹੀ ਜਨਮ ਹੁੰਦਾ ਹੈ।

# ਨਾ ਛੂਹੇ ਕੁੱਝ ਅਹਿੰਸਕ ਨੂੰ

**ਪ੍ਰਸ਼ਨਕਰਤਾ** : ਇਹ ਕੁੱਤਾ ਵੱਢੇ ਉਸ ਵਿੱਚ ਕਿਹੜਾ ਰਿਣਾਨੁਬੰਧ ਹੋਵੇਗਾ?

**ਦਾਦਾਸ੍ਰੀ** : ਰਿਣਾਨੁਬੰਧ ਦੇ ਬਿਨਾਂ ਤਾਂ ਇੱਕ ਰਾਈ ਦਾ ਦਾਣਾ ਵੀ ਤੁਹਾਡੇ ਮੂੰਹ ਵਿੱਚ ਨਹੀਂ ਜਾਂਦਾ, ਬਾਹਰ ਹੀ ਡਿੱਗ ਜਾਂਦਾ ਹੈ।

**ਪ੍ਰਸ਼ਨਕਰਤਾ** : ਜੇ ਕੁੱਤਾ ਸਾਨੂੰ ਵੱਢਦਾ ਹੈ ਤਾਂ ਕੀ ਅਸੀਂ ਉਸਦੇ ਨਾਲ ਕਰਮ ਬੰਨ੍ਹਿਆ ਹੋਇਆ ਹੋਵੇਗਾ?

**ਦਾਦਾਸ੍ਰੀ** : ਨਾ, ਉਸ ਤਰ੍ਹਾਂ ਉਸਦੇ ਨਾਲ ਕਰਮ ਬੰਨ੍ਹਿਆ ਨਹੀਂ ਹੁੰਦਾ। ਪਰ ਇਹ ਤਾਂ ਸਾਡੇ ਕੋਲ ਮਨੁੱਖ ਹੋ ਕੇ ਵੀ ਕੱਟਦੇ ਨਹੀਂ ਹਨ? ਇਸ ਤਰ੍ਹਾਂ ਵੀ ਲੋਕ ਬੋਲਦੇ ਹਨ ਨਾ, ਕਿ ਇਹ ਮੋਇਆ ਮੈਨੂੰ ਵੱਢਣ ਨੂੰ ਪੈਂਦਾ ਹੈ! ਇੱਕ ਆਦਮੀ

ਤਾਂ ਮੈਨੂੰ ਕਹਿੰਦਾ ਹੈ ਕਿ ਮੇਰੀ ਪਤਨੀ ਤਾਂ ਸੱਪਣੀ ਹੀ ਹੈ, ਦੇਖ ਲਓ। ਰਾਤ ਨੂੰ ਕੱਟਦੀ ਹੈ। ਹੁਣ ਉਹ ਅਸਲ ਵਿੱਚ ਕੱਟਦੀ ਨਹੀਂ ਹੈ। ਪਰ ਇਹੋ ਜਿਹਾ ਕੁੱਝ ਬੋਲਦੇ ਹਨ, ਕਿ ਉਹ ਸਾਨੂੰ ਕੱਟਣ ਵਰਗਾ ਲੱਗਦਾ ਹੈ। ਹੁਣ ਇਸ ਤਰ੍ਹਾਂ ਬੋਲਿਆ ਨਾ, ਉਸਦੇ ਫ਼ਲਸਰੂਪ ਇਹ ਕੁੱਤੇ ਵੱਢਦੇ ਹਨ, ਦੂਸਰਾ ਕੋਈ ਵੱਢਦਾ ਹੈ। ਕੁਦਰਤ ਦੇ ਘਰ ਤਿਆਰ ਸਮਾਨ ਹੁੰਦਾ ਹੈ, ਸਭ ਜਗ੍ਹਾ ਬੰਬ-ਬਾਰੀ ਕਰਨ ਦੇ ਲਈ। ਤੁਸੀਂ ਜੋ ਕਰਮ ਬੰਨ੍ਹੇ ਹਨ, ਉਹਨਾਂ ਕਰਮਾਂ ਦਾ ਹਿਸਾਬ ਪੂਰਾ ਕਰਨ ਦੇ ਲਈ ਉਸਦੇ ਕੋਲ ਸਾਰੇ ਸਾਧਨ ਤਿਆਰ ਹਨ।

ਇਸ ਲਈ ਜੇ ਤੁਹਾਨੂੰ ਇਸ ਜਗਤ ਵਿੱਚ ਇਹਨਾਂ ਦੁੱਖਾਂ ਤੋਂ ਮੁਕਤ ਹੋਣਾ ਹੋਵੇ ਤਾਂ ਕੋਈ ਤੁਹਾਨੂੰ ਦੁੱਖ ਦੇਵੇ ਪਰ ਤੁਹਾਨੂੰ ਸਾਹਮਣੇ ਤੋਂ ਦੁੱਖ ਨਹੀਂ ਦੇਣਾ ਚਾਹੀਦਾ। ਨਹੀਂ ਤਾਂ ਥੋੜ੍ਹਾ ਵੀ ਦੁੱਖ ਦਿਓਗੇ ਤਾਂ ਅਗਲੇ ਜਨਮ ਵਿੱਚ ਉਹ ਸੱਪਣੀ ਬਣ ਕੇ ਕੱਟੇਗੀ, ਹਜ਼ਾਰ ਤਰ੍ਹਾਂ ਨਾਲ ਵੈਰ ਵਸੂਲ ਕੀਤੇ ਬਿਨਾਂ ਨਹੀਂ ਰਹੇਗੀ। ਇਸ ਦੁਨੀਆਂ ਵਿੱਚ ਥੋੜ੍ਹਾ ਜਿਹਾ ਵੀ ਵੈਰ ਵਧਾਉਣ ਜਿਹਾ ਨਹੀਂ ਹੈ। ਫਿਰ ਇਹ ਦੁੱਖ ਆਉਂਦੇ ਹਨ, ਉਹ ਸਭ ਉਪਾਧੀ ਕੀਤੀ, ਕਿਸੇ ਨੂੰ ਦੁੱਖ ਦਿੱਤੇ, ਉਸਦੇ ਹੀ ਦੁੱਖ ਆਉਂਦੇ ਹਨ ਨਾ! ਨਹੀਂ ਤਾਂ ਦੁੱਖ ਹੁੰਦਾ ਹੀ ਨਾ ਦੁਨੀਆਂ ਵਿੱਚ।

**ਪ੍ਰਸ਼ਨਕਰਤਾ** : ਯਾਨੀ, ਇਹ ਜੀਵਨ ਤਾਂ ਇੱਕ ਸ਼ਾਸ਼ਵਤ ਸੰਘਰਸ਼ ਹੀ ਹੈ।

**ਦਾਦਾਸ੍ਰੀ** : ਹਾਂ, ਪਰ ਜੇ ਤੁਸੀਂ ਅਹਿੰਸਕ ਵਾਤਾਵਰਣ ਰੱਖੋਗੇ ਤਾਂ ਸੱਪ ਵੀ ਤੁਹਾਨੂੰ ਕੱਟੇਗਾ ਨਹੀਂ। ਸਾਹਮਣੇ ਵਾਲਾ ਤੁਹਾਡੇ ਉੱਤੇ ਸੱਪ ਸੁੱਟੇ ਤਾਂ ਵੀ ਉਹ ਕੱਟੇਗਾ ਨਹੀਂ, ਭੱਜ ਜਾਵੇਗਾ ਵਿਚਾਰਾ। ਸ਼ੇਰ ਵੀ ਤੁਹਾਡੇ ਵੱਲ ਨਹੀਂ ਦੇਖੇਗਾ। ਇਸ ਅਹਿੰਸਾ ਦਾ ਇੰਨਾ ਜ਼ਿਆਦਾ ਬਲ ਹੈ ਕਿ ਗੱਲ ਹੀ ਨਾ ਪੁੱਛੋ! ਅਹਿੰਸਾ ਵਰਗਾ ਕੋਈ ਬਲ ਨਹੀਂ ਅਤੇ ਹਿੰਸਾ ਵਰਗੀ ਨਿਰਬਲਤਾ ਨਹੀਂ। ਇਹ ਤਾਂ ਸਭ ਹਿੰਸਾ ਦੇ ਕਾਰਨ ਦੁੱਖ ਹਨ, ਨਿਰੀ ਹਿੰਸਾ ਨਾਲ ਹੀ ਦੁੱਖ ਹਨ।

ਬਾਕੀ, ਇਸ ਦੁਨੀਆਂ ਵਿੱਚ ਕੋਈ ਚੀਜ਼ ਤੁਹਾਨੂੰ ਕੱਟ ਸਕੇ ਇਸ ਤਰ੍ਹਾਂ ਹੈ ਹੀ ਨਹੀਂ। ਜੋ ਕੱਟ ਸਕਦੇ ਹਨ, ਉਹੀ ਤੁਹਾਡਾ ਹਿਸਾਬ ਹੈ। ਇਸ ਲਈ ਹਿਸਾਬ ਚੁਕਾ ਦੇਣਾ। ਜੇ ਕੱਟ ਗਿਆ ਫਿਰ ਤੁਸੀਂ ਮਨ ਵਿੱਚ ਜੋ ਭਾਵ ਕਰਦੇ ਹੋ ਕਿ 'ਇਸ ਕੁੱਤੇ ਨੂੰ ਤਾਂ ਮਾਰ ਹੀ ਦੇਣਾ ਚਾਹੀਦਾ ਹੈ, ਇਸ ਤਰ੍ਹਾਂ ਕਰਨਾ ਚਾਹੀਦਾ ਹੈ, ਉਸ ਤਰ੍ਹਾਂ ਕਰਨਾ ਚਾਹੀਦਾ ਹੈ।' ਤਾਂ ਉੱਥੇ ਫਿਰ ਨਵਾਂ ਹਿਸਾਬ ਸ਼ੁਰੂ ਕੀਤਾ। ਚਾਹੇ ਕਿਹੋ ਜਿਹੀ ਵੀ ਪਰਿਸਥਿਤੀ ਹੋਵੇ, ਤੁਸੀਂ ਸਮਾਨਤਾ ਰੱਖ ਕੇ ਹੱਲ ਕੱਢੋ, ਅੰਦਰ ਥੋੜ੍ਹਾ ਵੀ ਵਿਸ਼ਮ ਨਹੀਂ ਹੋਣਾ ਚਾਹੀਦਾ!

**ਪ੍ਰਸ਼ਨਕਰਤਾ** : ਪਰੰਤੂ ਉਸ ਅਵਸਥਾ ਵਿੱਚ ਤਾਂ ਜਾਗ੍ਰਿਤੀ-ਸਮਾਨਤਾ ਰਹਿੰਦੀ ਨਹੀਂ ਹੈ।

**ਦਾਦਾਸ਼੍ਰੀ** : ਇਹ ਸੰਸਾਰ ਪਾਰ ਕਰਨਾ ਬਹੁਤ ਮੁਸ਼ਕਿਲ ਹੈ, ਇਸ ਲਈ ਇਹ ਅਕ੍ਰਮ ਵਿਗਿਆਨ ਦਿੰਦੇ ਹਾਂ।

# ਗੁਨਾਹਗਾਰ, ਕਸਾਈ ਜਾਂ ਖਾਣ ਵਾਲਾ ?

**ਪ੍ਰਸ਼ਨਕਰਤਾ** : ਇੱਕ ਕਸਾਈ ਹੈ, ਉਹ 'ਦਾਦਾ' ਦੇ ਕੋਲ ਗਿਆਨ ਲੈਣ ਲਈ ਆਇਆ। 'ਦਾਦਾ' ਨੇ ਗਿਆਨ ਦਿੱਤਾ। ਉਸਦਾ ਵਪਾਰ ਚਾਲੂ ਹੀ ਹੈ ਅਤੇ ਚਾਲੂ ਹੀ ਰੱਖਣਾ ਹੈ, ਤਾਂ ਉਸਦੀ ਦਸ਼ਾ ਕੀ ਹੋਵੇਗੀ ?

**ਦਾਦਾਸ਼੍ਰੀ** : ਪਰ ਕਸਾਈ ਦੀ ਦਸ਼ਾ ਕੀ ਮਾੜੀ ਹੈ ? ਕਸਾਈ ਨੇ ਕੀ ਗੁਨਾਹ ਕੀਤਾ ਹੈ ? ਕਸਾਈ ਨੂੰ ਤੁਸੀਂ ਪੁੱਛੋ ਤਾਂ ਸਹੀ ਕਿ, 'ਭਾਈ ਤੂੰ ਕਿਉਂ ਇਹ ਕੰਮ ਕਰਦਾ ਹੈਂ ?' ਤਾਂ ਉਹ ਕਹੇਗਾ ਕਿ, 'ਭਾਈ, ਮੇਰੇ ਬਾਪ-ਦਾਦਾ ਕਰਦੇ ਸਨ, ਇਸ ਲਈ ਮੈਂ ਕਰਦਾ ਹਾਂ। ਆਪਣੇ ਢਿੱਡ ਦੇ ਲਈ, ਆਪਣੇ ਬੱਚਿਆਂ ਨੂੰ ਪਾਲਣ ਦੇ ਲਈ ਕਰਦਾ ਹਾਂ।' ਅਸੀਂ ਪੁੱਛੀਏ, 'ਪਰ ਤੈਨੂੰ ਇਸਦਾ ਸ਼ੌਂਕ ਹੈ ?' ਤਾਂ ਉਹ ਕਹਿੰਦਾ ਹੈ, 'ਨਾ, ਮੈਨੂੰ ਸ਼ੌਂਕ ਨਹੀਂ ਹੈ।'

ਯਾਨੀ ਇਸ ਕਸਾਈ ਨਾਲੋਂ ਤਾਂ ਮਾਸਾਹਾਰ ਕਰਨ ਵਾਲੇ ਨੂੰ ਜ਼ਿਆਦਾ ਪਾਪ ਲੱਗਦਾ ਹੈ। ਕਸਾਈ ਦੇ ਲਈ ਤਾਂ ਉਸਦਾ ਕੰਮ ਹੀ ਹੈ ਵਿਚਾਰੇ ਦਾ। ਉਸਨੂੰ ਮੈਂ ਗਿਆਨ ਦੇਵਾਂ। ਇੱਥੇ ਮੇਰੇ ਕੋਲ ਆਇਆ ਹੋਵੇ ਤਾਂ ਮੈਂ ਗਿਆਨ ਦੇਵਾਂ। ਉਹ ਗਿਆਨ ਲੈ ਜਾਵੇ ਤਾਂ ਵੀ ਕੋਈ ਹਰਜ਼ ਨਹੀਂ ਹੈ। ਭਗਵਾਨ ਦੇ ਉੱਥੇ ਇਸ ਵਿੱਚ ਹਰਜ਼ ਨਹੀਂ ਹੈ।

# ਕਬੂਤਰ, ਸ਼ੁੱਧ ਸ਼ਾਕਾਹਾਰੀ

ਆਪਣੇ ਇੱਥੇ ਕਬੂਤਰਖਾਨੇ, ਇੱਥੇ ਹਿੰਦੁਸਤਾਨ ਵਿੱਚ ਹੁੰਦੇ ਹਨ ਪਰ ਕਾਂਖਾਨੇ ਨਹੀਂ ਰੱਖੇ ? ਕਿਉਂ ਤੋਤਾਖਾਨਾ, ਚਿੜੀਆਂਖਾਨਾ ਇਹ ਨਹੀਂ ਰੱਖਦੇ ਅਤੇ ਕਬੂਤਰਖਾਨਾ ਹੀ ਰੱਖਦੇ ਹਨ ? ਕੋਈ ਕਾਰਣ ਤਾਂ ਹੋਵੇਗਾ ਨਾ ? ਕਿਉਂਕਿ ਇਹ ਕਬੂਤਰ ਇਕੱਲਾ ਹੀ ਬਿਲਕੁੱਲ ਵੇਜੀਟੇਰੀਅਨ ਹੈ, ਨਾਨ-ਵੇਜ ਨੂੰ ਛੂੰਹਦਾ ਹੀ ਨਹੀਂ। ਤਾਂ ਆਪਣੇ ਲੋਕ ਸਮਝੇ ਕਿ ਬਰਸਾਤ ਦੇ ਦਿਨਾਂ ਵਿੱਚ ਇਹ ਵਿਚਾਰਾ ਕੀ ਖਾਵੇਗਾ ? ਇਸ ਲਈ ਆਪਣੇ ਇੱਥੇ ਕਬੂਤਰਖਾਨੇ ਬਣਾਏ ਅਤੇ ਉੱਥੇ ਫਿਰ ਜਵਾਰ ਸੁੱਟ ਆਉਂਦੇ ਹਨ। ਜੇ ਉਸ ਵਿੱਚ ਸੜਿਆ ਹੋਇਆ ਦਾਣਾ ਹੋਵੇ ਤਾਂ ਉਹ ਛੂੰਹਦਾ ਨਹੀਂ ਹੈ। ਉਸਦੇ ਅੰਦਰ ਜੀਵ-ਜੰਤੂ ਹਨ ਇਸ ਲਈ ਛੂੰਹਦਾ

ਨਹੀਂ। ਬਿਲਕੁੱਲ ਅਹਿੰਸਕ! ਇਹਨਾਂ ਮਨੁੱਖਾਂ ਨੇ ਬਾਊਂਡਰੀ ਪਾਰ ਕੀਤੀ ਪਰ ਇਹ ਕਬੂਤਰ ਬਾਊਂਡਰੀ ਨਹੀਂ ਪਾਰ ਕਰਦੇ। ਕਬੂਤਰ ਵੀ ਪਿਓਰ ਵੇਜੀਟੇਰੀਅਨ ਹਨ। ਇਸ ਲਈ ਖੋਜ ਕੀਤੀ ਕਿ ਉਸਦਾ ਬਲੱਡ ਕਿਹੋ ਜਿਹਾ ਹੈ? ਬਹੁਤ ਹੀ ਗਰਮ। ਸਭ ਤੋਂ ਜ਼ਿਆਦਾ ਗਰਮ ਬਲੱਡ ਉਸਦਾ ਹੈ ਅਤੇ ਉਸ ਵਿੱਚ ਸਮਝ ਵੀ ਬਹੁਤ ਹੁੰਦੀ ਹੈ। ਕਿਉਂਕਿ ਉਹ ਵੇਜੀਟੇਰੀਅਨ, ਪਿਓਰ ਵੇਜੀਟੇਰੀਅਨ ਹੈ।

ਯਾਨੀ ਮਨੁੱਖ ਇਕੱਲੇ ਹੀ ਫ਼ਲਾਹਾਰੀ ਹਨ ਇਸ ਤਰ੍ਹਾਂ ਨਹੀਂ ਹੈ। ਪਰੰਤੂ ਆਪਣੀਆਂ ਗਾਵਾਂ-ਮੱਝਾਂ, ਗਧੇ ਸਭ ਫ਼ਲਾਹਾਰੀ ਹਨ। ਉਹ ਕੋਈ ਐਸੀ-ਵੈਸੀ ਗੱਲ ਹੈ? ਇਹ ਗਧੇ ਬਹੁਤ ਭੁੱਖੇ ਹੋਣ ਅਤੇ ਮਾਸਾਹਾਰ ਪਾਈਏ ਤਾਂ ਛੂੰਹਦੇ ਤੱਕ ਨਹੀਂ। ਇਸ ਲਈ ਸਾਨੂੰ ਹੰਕਾਰ ਵੀ ਨਹੀਂ ਕਰਨਾ ਚਾਹੀਦਾ ਕਿ, 'ਭਾਈ, ਅਸੀਂ ਪਿਓਰ ਵੇਜੀਟੇਰੀਅਨ ਹਾਂ।' ਓਏ ਨਹੀਂ, ਪਿਓਰ ਵੇਜੀਟੇਰੀਅਨ ਤਾਂ ਇਹ ਗਾਵਾਂ-ਮੱਝਾਂ ਹਨ, ਉਸ ਵਿੱਚ ਤੂੰ ਦੂਸਰਾ ਕੀ ਕੀਤਾ? ਇਹ ਪਿਓਰ ਵਾਲੇ ਤਾਂ ਕਿਸੇ ਦਿਨ ਅੰਡਾ ਵੀ ਖਾ ਆਉਂਦੇ ਹਨ। ਜਦੋਂ ਕਿ ਉਹ ਤਾਂ ਕੁੱਝ ਵੀ ਨਹੀਂ। 'ਸਾਨੂੰ ਪਿਓਰ, ਪਿਓਰ, ਪਿਓਰ' ਕਰਨ ਜਿਹਾ ਵੀ ਨਹੀਂ ਹੈ ਅਤੇ ਜੋ ਕਰਦੇ ਹਨ ਉਹਨਾਂ ਦੀ ਟੀਕਾ-ਟਿੱਪਣੀ ਕਰਨ ਵਿੱਚ ਨਹੀਂ ਪੈਣਾ ਚਾਹੀਦਾ।

## ਅੰਡੇ ਖਾਧੇ ਜਾ ਸਕਦੇ ਹਨ?

**ਪ੍ਰਸ਼ਨਕਰਤਾ** : ਕੁੱਝ ਲੋਕ ਤਾਂ ਇਹ ਦਲੀਲ ਦਿੰਦੇ ਹਨ ਕਿ ਅੰਡੇ ਦੋ ਪ੍ਰਕਾਰ ਦੇ ਹੁੰਦੇ ਹਨ, ਇੱਕ ਜੀਵ ਵਾਲੇ ਅਤੇ ਦੂਜੇ ਨਿਰਜੀਵ। ਤਾਂ ਉਹ ਖਾਧੇ ਜਾ ਸਕਦੇ ਹਨ ਜਾਂ ਨਹੀਂ?

**ਦਾਦਾਸ਼੍ਰੀ** : ਫੌਰਨ ਵਿੱਚ ਉਹ ਲੋਕ ਦਲੀਲ ਦੇ ਰਹੇ ਸਨ ਕਿ ਅਹਿੰਸਕ ਅੰਡੇ ਹਨ! ਤਾਂ ਮੈਂ ਕਿਹਾ, ਇਸ ਜਗਤ ਵਿੱਚ ਜੀਵ ਬਿਨਾਂ ਦਾ ਕੁੱਝ ਖਾਧਾ ਹੀ ਨਹੀਂ ਜਾ ਸਕਦਾ। ਨਿਰਜੀਵ ਵਸਤੂ ਹੈ ਨਾ, ਉਹ ਖਾਧੀ ਹੀ ਨਹੀਂ ਜਾ ਸਕਦੀ। ਅੰਡੇ ਵਿੱਚ ਜੇ ਜੀਵ ਨਾ ਹੋਵੇ ਤਾਂ ਅੰਡਾ ਖਾਧਾ ਹੀ ਨਹੀਂ ਜਾ ਸਕਦਾ, ਉਹ ਜੜ ਵਸਤੂ ਹੋ ਗਈ। ਕਿਉਂਕਿ ਜੀਵ ਨਾ ਹੋਵੇ ਤਾਂ ਉਹ ਜੜ ਵਸਤੂ ਹੋ ਗਈ। ਅਸੀਂ ਜੀਵ ਨੂੰ ਖਾਣਾ ਹੋਵੇ ਨਾ ਤਾਂ ਉਸਨੂੰ ਇਸ ਤਰ੍ਹਾਂ ਕੱਟ ਕੇ ਅਤੇ ਦੋ-ਤਿੰਨ ਦਿਹਾੜੇ ਖਰਾਬ ਨਾ ਹੋਵੇ ਉਦੋਂ ਤੱਕ ਹੀ ਖਾ ਸਕਦੇ ਹਾਂ। ਇਹ ਸਬਜ਼ੀ-ਭਾਜੀ ਤੋੜਨ ਤੋਂ ਬਾਅਦ ਕੁੱਝ ਸਮੇਂ ਤੱਕ ਹੀ ਖਾਧੀ ਜਾ ਸਕਦੀ ਹੈ। ਫਿਰ ਉਹ ਖ਼ਤਮ ਹੋ ਜਾਂਦੀ ਹੈ। ਯਾਨੀ ਜੀਵਿਤ ਵਸਤੂ ਨੂੰ ਖਾ ਸਕਦੇ ਹਾਂ। ਇਸ ਲਈ ਅੰਡਾ ਜੇ ਨਿਰਜੀਵ ਹੋਵੇ ਤਾਂ ਖਾ ਨਹੀਂ ਸਕਦੇ, ਸਜੀਵ ਹੋਵੇ ਤਾਂ ਹੀ ਖਾਧਾ ਜਾ ਸਕਦਾ

ਹੈ। ਇਸ ਲਈ ਇਹ ਲੋਕ ਅੰਡੇ ਨੂੰ ਜੇ ਸਜੀਵ ਨਾ ਕਹਿੰਦੇ ਹੋਣ ਤਾਂ ਉਹ ਸਭ ਹਮਬਗ (ਹਵਾਈ ਗੱਲਾਂ) ਹਨ। ਤਾਂ ਕਿਸ ਲਈ ਲੋਕਾਂ ਨੂੰ ਫਸਾਉਂਦੇ ਹੋ ਇਸ ਤਰ੍ਹਾਂ?

ਉਹਨਾਂ ਦੂਜੇ ਪ੍ਰਕਾਰ ਦੇ ਅੰਡੇ ਵਾਲਿਆਂ ਨੇ ਇਸ ਜਗਤ ਵਿੱਚ ਉਸ ਅੰਡੇ ਨੂੰ ਕਿਸ ਰੂਪ ਵਿੱਚ ਰੱਖਿਆ ਹੈ ਉਹੀ ਅਚੰਭਾ ਹੈ। ਦੂਜੇ ਪ੍ਰਕਾਰ ਦੇ ਅੰਡੇ ਵਾਲਿਆਂ ਨੂੰ ਪੁੱਛਿਆ ਕਿ ਇਹ ਦੂਜੇ ਪ੍ਰਕਾਰ ਦਾ ਜੀਵ ਨਿਰਜੀਵ ਹੈ ਜਾਂ ਸਜੀਵ ਹੈ, ਉਹ ਮੈਨੂੰ ਦੱਸੋ। ਨਿਰਜੀਵ ਹੋਵੇ ਤਾਂ ਖਾਧਾ ਨਹੀਂ ਜਾ ਸਕਦਾ। ਸਾਰੀ ਦੁਨੀਆਂ ਨੂੰ ਮੂਰਖ ਬਣਾਇਆ, ਤੁਸੀਂ ਕਿਸ ਤਰ੍ਹਾਂ ਦੇ ਲੋਕ ਹੋ ਫਿਰ? ਜੀਵ ਨਾ ਹੋਵੇ ਉਹ ਖਾਧਾ ਨਹੀਂ ਜਾ ਸਕਦਾ ਸਾਡੇ ਤੋਂ, ਉਹ ਅਖਾਦਯ (ਨਾ ਖਾਣ ਯੋਗ) ਮੰਨਿਆ ਜਾਂਦਾ ਹੈ।

**ਪ੍ਰਸ਼ਨਕਰਤਾ** : ਪਰ ਇਹ ਵੇਜੀਟੇਰੀਅਨ ਅੰਡਾ ਫਲਦਾ ਨਹੀਂ ਹੈ।

**ਦਾਦਾਸ਼੍ਰੀ** : ਉਹ ਫਲਦਾ ਨਹੀਂ ਹੈ, ਉਹ ਡਿਫਰੈਂਟ ਮੈਟਰ ਹੈ। ਪਰ ਇਹ ਜੀਵਿਤ ਹੈ।

ਯਾਨੀ ਇਸ ਤਰ੍ਹਾਂ ਸਭ ਠੋਕ ਦਿੱਤਾ ਹੈ, ਤਾਂ ਇਹਨਾਂ ਜੈਨਾਂ ਦੇ ਬੱਚਿਆਂ ਨੂੰ ਕਿੰਨੀ ਮੁਸ਼ਕਿਲ! ਉਸ 'ਤੇ ਤਾਂ ਸਾਰੇ ਬੱਚੇ ਮੇਰੇ ਨਾਲ ਝਗੜੇ ਸਨ। ਫਿਰ ਮੈਂ ਉਹਨਾਂ ਨੂੰ ਸਮਝਾਇਆ ਕਿ 'ਭਾਈ, ਇਸ ਤਰ੍ਹਾਂ ਜ਼ਰਾ ਵਿਚਾਰ ਤਾਂ ਕਰੋ। ਨਿਰਜੀਵ ਹੋਵੇ ਤਾਂ ਹਰਜ਼ ਹੀ ਨਹੀਂ, ਪਰ ਨਿਰਜੀਵ ਤਾਂ ਖਾਧਾ ਹੀ ਨਹੀਂ ਜਾ ਸਕਦਾ।' ਫਿਰ ਮੈਂ ਕਿਹਾ, 'ਨਹੀਂ ਤਾਂ ਫਿਰ ਜੇ ਬਹੁਤ ਅਕਲਮੰਦ ਹੋਵੋਗੇ ਤਾਂ ਤੁਹਾਡੇ ਤੋਂ ਕੋਈ ਵੀ ਅਨਾਜ ਖਾਧਾ ਨਹੀਂ ਜਾਵੇਗਾ। ਤੁਸੀਂ ਨਿਰਜੀਵ ਚੀਜ਼ ਖਾਓ।' ਤਾਂ ਨਿਰਜੀਵ ਚੀਜ਼ ਤਾਂ ਇਸ ਸਰੀਰ ਦੇ ਕੰਮ ਆਉਂਦੀ ਨਹੀਂ, ਉਸ ਵਿੱਚ ਵਿਟਾਮਿਨ ਨਹੀਂ ਹੁੰਦੇ। ਜੋ ਨਿਰਜੀਵ ਚੀਜ਼ਾਂ ਹਨ ਉਹ ਸਰੀਰ ਦੀ ਭੁੱਖ ਮਿਟਾਉਂਦੀਆਂ ਜ਼ਰੂਰ ਹਨ, ਪਰ ਉਹਨਾਂ ਵਿੱਚ ਵਿਟਾਮਿਨ ਨਹੀਂ ਹੁੰਦੇ। ਇਸ ਲਈ ਸਰੀਰ ਜਿਊਂਦਾ ਨਹੀਂ ਹੈ। ਜ਼ਰੂਰੀ ਵਿਟਾਮਿਨ ਨਹੀਂ ਮਿਲਦੇ ਨਾ! ਇਸ ਲਈ ਨਿਰਜੀਵ ਵਸਤੂ ਤਾਂ ਚੱਲੇਗੀ ਹੀ ਨਹੀਂ। ਫਿਰ ਉਹਨਾਂ ਬੱਚਿਆਂ ਨੇ ਸਵੀਕਾਰ ਕੀਤਾ ਕਿ ਅੱਜ ਤੋਂ ਅਸੀਂ ਇਹ ਅੰਡੇ ਨਹੀਂ ਖਾਵਾਂਗੇ। ਸਮਝਾਈਏ ਤਾਂ ਲੋਕ ਸਮਝਣ ਨੂੰ ਤਿਆਰ ਹਨ ਅਤੇ ਨਹੀਂ ਤਾਂ ਇਹਨਾਂ ਲੋਕਾਂ ਨੇ ਤਾਂ ਇਹੋ ਜਿਹਾ ਗਲਤ ਸਭ ਘੁਸਾ ਦਿੱਤਾ ਹੈ ਕਿ ਬੁੱਧੀ ਘੁੰਮ ਜਾਵੇ।

ਇਹ ਸਭ ਕਣਕ ਅਤੇ ਚੌਲ ਆਦਿ ਸਭ ਖਾਂਦੇ ਹਾਂ, ਇੰਨੇ ਵੱਡੇ-ਵੱਡੇ ਘੀਏ ਖਾ ਜਾਂਦੇ ਹਨ, ਉਹ ਸਭ ਜੀਵ ਹੀ ਹਨ ਨਾ! ਨਹੀਂ ਹਨ ਜੀਵ? ਪਰੰਤੂ

ਭਗਵਾਨ ਨੇ ਖਾਣ ਦੀ ਬਾਊਂਡਰੀ ਦਿੱਤੀ ਹੈ ਕਿ ਇਹ ਜੀਵ ਹਨ, ਇਹ ਖਾਓ। ਪਰੰਤੂ ਜੋ ਜੀਵ ਤੁਹਾਡੇ ਤੋਂ ਤ੍ਰਾਸ ਪਾਉਂਦੇ ਹੋਣ ਉਹਨਾਂ ਨੂੰ ਨਾ ਮਾਰੋ, ਉਹਨਾਂ ਨੂੰ ਨਾ ਖਾਓ, ਉਹਨਾਂ ਨੂੰ ਕੁੱਝ ਵੀ ਨਾ ਕਰੋ।

**ਪ੍ਰਸ਼ਨਕਰਤਾ** : ਇਹ ਅੰਡੇ, ਇਹ ਤ੍ਰਾਸ (ਦੁੱਖ) ਪਾਉਂਦੇ ਨਹੀਂ ਹਨ, ਤਾਂ ਉਹਨਾਂ ਨੂੰ ਖਾਣਾ ਚੰਗਾ ਹੈ ਜਾਂ ਨਹੀਂ?

**ਦਾਦਾਸ੍ਰੀ** : ਅੰਡੇ ਤ੍ਰਾਸ ਪਾਉਂਦੇ ਨਹੀਂ ਹਨ ਪਰੰਤੂ ਅੰਡੇ ਵਿੱਚ ਅੰਦਰ ਜੋ ਜੀਵ ਹੈ ਨਾ, ਉਹ ਬੇਭਾਨ ਅਵਸਥਾ ਵਿੱਚ ਹੈ। ਪਰ ਉਹ ਫੁੱਟੇ ਉਦੋਂ ਸਾਨੂੰ ਪਤਾ ਲੱਗਦਾ ਹੈ ਜਾਂ ਨਹੀਂ?

**ਪ੍ਰਸ਼ਨਕਰਤਾ** : ਤੁਰੰਤ ਪਤਾ ਲੱਗਦਾ ਹੈ। ਪਰ ਅੰਡਾ ਹਿੱਲਦਾ-ਡੁੱਲਦਾ ਤਾਂ ਨਹੀਂ ਨਾ! ਫਿਰ?

**ਦਾਦਾਸ੍ਰੀ** : ਉਹ ਤਾਂ ਨਹੀਂ ਹੁੰਦਾ। ਕਿਉਂਕਿ ਉੱਥੇ ਬੇਭਾਨ ਅਵਸਥਾ ਵਿੱਚ ਹੈ। ਇਸ ਲਈ ਹੁੰਦਾ ਨਹੀਂ। ਉਹ ਤਾਂ ਮਨੁੱਖਾਂ ਦਾ ਵੀ ਗਰਭ ਚਾਰ-ਪੰਜ ਮਹੀਨੇ ਦਾ ਹੋਵੇ, ਉਹ ਅੰਡੇ ਦੀ ਤਰ੍ਹਾਂ ਹੀ ਹੁੰਦਾ ਹੈ। ਇਸ ਲਈ ਉਸਨੂੰ ਮਾਰਨਾ ਨਹੀਂ ਚਾਹੀਦਾ। ਉਸ ਵਿੱਚੋਂ ਫੁੱਟਦਾ ਹੈ ਤਾਂ ਕੀ ਹੁੰਦਾ ਹੈ, ਉਹ ਅਸੀਂ ਮਨੁੱਖ ਸਮਝ ਸਕਦੇ ਹਾਂ।

# ਦੁੱਧ ਪੀਤਾ ਜਾ ਸਕਦਾ ਹੈ?

**ਪ੍ਰਸ਼ਨਕਰਤਾ** : ਜਿਸ ਤਰ੍ਹਾਂ ਵੇਜੀਟੇਰੀਅਨ ਅੰਡਾ ਨਹੀਂ ਖਾਧਾ ਜਾ ਸਕਦਾ, ਉਸੇ ਤਰ੍ਹਾਂ ਗਾਂ ਦਾ ਦੁੱਧ ਵੀ ਨਹੀਂ ਪੀਤਾ ਜਾ ਸਕਦਾ।

**ਦਾਦਾਸ੍ਰੀ** : ਅੰਡਾ ਨਹੀਂ ਖਾਧਾ ਜਾ ਸਕਦਾ, ਪਰ ਗਾਂ ਦਾ ਦੁੱਧ ਚੰਗੀ ਤਰ੍ਹਾਂ ਪੀਤਾ ਜਾ ਸਕਦਾ ਹੈ। ਗਾਂ ਦੇ ਦੁੱਧ ਦਾ ਦਹੀ ਖਾਧਾ ਜਾ ਸਕਦਾ ਹੈ, ਕੁੱਝ ਲੋਕਾਂ ਦੁਆਰਾ ਮੱਖਣ ਵੀ ਖਾਧਾ ਜਾ ਸਕਦਾ ਹੈ। ਨਾ ਖਾਧਾ ਜਾ ਸਕੇ ਇਹੋ ਜਿਹਾ ਕੁੱਝ ਨਹੀਂ ਹੈ।

ਭਗਵਾਨ ਨੇ ਕਿਸ ਲਈ ਮੱਖਣ ਨਾ ਖਾਣ ਲਈ ਕਿਹਾ ਸੀ? ਉਹ ਅਲੱਗ ਵਸਤੂ ਹੈ। ਉਹ ਵੀ ਕੁੱਝ ਹੀ ਲੋਕਾਂ ਦੇ ਲਈ ਨਾ ਕਿਹਾ ਹੈ। ਗਾਂ ਦੇ ਦੁੱਧ ਦੀ ਖੀਰ ਬਣਾ ਕੇ ਖਾਣਾ ਆਰਾਮ ਨਾਲ। ਉਸਦੀ ਬਾਸੁੰਦੀ ਬਣਾਓ ਨਾ, ਤਾਂ ਵੀ ਹਰਜ਼ ਨਹੀਂ ਹੈ। ਕਿਸੇ ਸ਼ਾਸਤਰ ਨੇ ਇਤਰਾਜ਼ ਕੀਤਾ ਹੋਵੇ ਤਾਂ ਮੈਂ ਤੁਹਾਨੂੰ ਕਹਾਂਗਾ ਕਿ ਇਤਰਾਜ਼ ਨਹੀਂ ਕੀਤਾ ਹੈ ਜਾਓ, ਉਹ ਸ਼ਾਸਤਰ ਗਲਤ ਹੈ। ਫਿਰ

ਵੀ ਇਸ ਤਰ੍ਹਾਂ ਕਹਿੰਦੇ ਹਾਂ ਕਿ ਜ਼ਿਆਦਾ ਖਾਓਗੇ ਤਾਂ ਬੇਚੈਨੀ ਹੋਵੇਗੀ। ਉਹ ਤੁਸੀਂ ਦੇਖਣਾ ਹੈ। ਬਾਕੀ ਲਿਮਟ ਵਿੱਚ ਖਾਣਾ।

**ਪ੍ਰਸ਼ਨਕਰਤਾ** : ਪਰੰਤੂ ਦੁੱਧ ਤਾਂ ਵੱਛੇ ਦੇ ਲਈ ਕੁਦਰਤ ਨੇ ਦਿੱਤਾ ਹੈ। ਸਾਡੇ ਲਈ ਨਹੀਂ ਦਿੱਤਾ।

**ਦਾਦਾਸ਼੍ਰੀ** : ਗੱਲ ਹੀ ਗਲਤ ਹੈ। ਉਹ ਤਾਂ ਜੰਗਲੀ ਗਾਵਾਂ ਅਤੇ ਜੰਗਲੀ ਮੱਝਾਂ ਸਨ ਨਾ, ਉਹਨਾਂ ਦਾ ਵੱਛਾ ਪੀਵੇ ਤਾਂ ਸਾਰਾ ਦੁੱਧ ਪੀ ਜਾਵੇ ਅਤੇ ਆਪਣੇ ਇੱਥੇ ਤਾਂ ਆਪਣੇ ਲੋਕ ਗਾਂ ਨੂੰ ਖਿਲਾ ਕੇ ਪਾਲਦੇ-ਪੋਸਦੇ ਹਨ। ਇਸ ਲਈ ਵੱਛੇ ਨੂੰ ਦੁੱਧ ਪਿਲਾਉਣਾ ਵੀ ਹੈ ਅਤੇ ਸਾਨੂੰ ਸਭ ਨੂੰ ਦੁੱਧ ਲੈਣਾ ਵੀ ਹੈ। ਅਤੇ ਉਹ ਆਦਿ-ਅਨਾਦਿ ਤੋਂ ਇਹੋ ਜਿਹਾ ਵਿਹਾਰ ਚਾਲੂ ਹੈ। ਗਾਂ ਨੂੰ ਜ਼ਿਆਦਾ ਪੋਸ਼ਣ ਦਿੰਦੇ ਹਾਂ ਨਾ, ਤਾਂ ਗਾਂ ਤਾਂ ਪੰਦਰਾਂ-ਪੰਦਰਾਂ ਲੀਟਰ ਦੁੱਧ ਦਿੰਦੀ ਹੈ। ਕਿਉਂਕਿ ਉਸਨੂੰ ਜਿੰਨਾ ਵਧੀਆ ਖਿਲਾਉਂਦੇ-ਪਿਲਾਉਂਦੇ ਹਾਂ, ਜਿੰਨਾ ਉਸਦਾ ਦੁੱਧ ਨਾਰਮਲ ਚਾਹੀਦਾ ਹੈ, ਉਸ ਤੋਂ ਕਿਤੇ ਜ਼ਿਆਦਾ ਹੁੰਦਾ ਹੈ। ਇਸ ਤਰ੍ਹਾਂ ਲੈਣਾ ਚਾਹੀਦਾ ਹੈ ਅਤੇ ਬੱਚੇ ਨੂੰ ਭੁੱਖਾ ਨਹੀਂ ਮਾਰਨਾ ਚਾਹੀਦਾ।

ਚੱਕਰਵਰਤੀ ਰਾਜਾ ਤਾਂ ਹਜ਼ਾਰ-ਹਜ਼ਾਰ, ਦੋ-ਦੋ ਹਜ਼ਾਰ ਗਾਵਾਂ ਰੱਖਦੇ ਸਨ। ਉਸਨੂੰ ਗਊਸ਼ਾਲਾ ਕਹਿੰਦੇ ਸਨ। ਚੱਕਰਵਰਤੀ ਰਾਜਾ ਦੁੱਧ ਕਿਹੋ ਜਿਹਾ ਪੀਂਦੇ ਹੋਣਗੇ? ਕਿ ਹਜ਼ਾਰ ਗਾਵਾਂ ਹੋਣ ਗਊਸ਼ਾਲਾ ਵਿੱਚ ਉਹਨਾਂ ਹਜ਼ਾਰ ਗਊਆਂ ਦਾ ਦੁੱਧ ਕੱਢਦੇ, ਉਹ ਸੌ ਗਊਆਂ ਨੂੰ ਪਿਲਾ ਦਿੰਦੇ। ਉਹਨਾਂ ਸੌ ਗਊਆਂ ਦਾ ਦੁੱਧ ਕੱਢ ਕੇ ਦਸ ਗਊਆਂ ਨੂੰ ਪਿਲਾ ਦਿੰਦੇ। ਉਹਨਾਂ ਦਸ ਗਊਆਂ ਦਾ ਦੁੱਧ ਕੱਢ ਕੇ ਇੱਕ ਗਾਂ ਨੂੰ ਪਿਲਾ ਦਿੰਦੇ। ਉਸਦਾ ਦੁੱਧ ਚੱਕਰਵਰਤੀ ਰਾਜਾ ਪੀਂਦੇ ਸਨ।

## ਹਿੰਸਕ ਪ੍ਰਾਣੀ ਦੀ ਹਿੰਸਾ ਵਿੱਚ ਹਿੰਸਾ?

**ਪ੍ਰਸ਼ਨਕਰਤਾ** : ਕਿਸੇ ਵੀ ਪ੍ਰਾਣੀ ਨੂੰ ਮਾਰਨਾ ਉਹ ਹਿੰਸਾ ਹੈ। ਪਰੰਤੂ ਹਿੰਸਕ ਪ੍ਰਾਣੀ ਜੋ ਕਿ ਦੂਸਰੇ ਪ੍ਰਾਣੀ ਜਾਂ ਮਨੁੱਖ 'ਤੇ ਹਿੰਸਾ ਕਰ ਸਕਦਾ ਹੈ ਜਾਂ ਜਾਨ ਹਾਨੀ ਕਰ ਸਕਦਾ ਹੈ, ਤਾਂ ਉਸਦੀ ਹਿੰਸਾ ਕਰਨੀ ਚਾਹੀਦੀ ਹੈ ਜਾਂ ਨਹੀਂ?

**ਦਾਦਾਸ਼੍ਰੀ** : ਕਿਸੇ ਦੀ ਹਿੰਸਾ ਕਰਨੀ ਨਹੀਂ ਹੈ ਇਹ ਭਾਵ ਰੱਖਣਾ। ਤੁਸੀਂ ਸੱਪ ਨੂੰ ਨਾ ਮਾਰੋ ਤਾਂ ਦੂਸਰਾ ਕੋਈ ਮਾਰਨ ਵਾਲਾ ਮਿਲ ਜਾਵੇਗਾ। ਇਸ ਲਈ ਤੁਹਾਡੇ ਵਿੱਚ ਸੱਪ ਮਾਰਨ ਦੀ ਸ਼ਕਤੀ ਨਾ ਹੋਵੇ, ਤਾਂ ਇੱਥੇ ਤਾਂ ਮਾਰਨ ਵਾਲੇ ਸਭ ਬਹੁਤ ਹਨ, ਅਪਾਰ ਹਨ ਅਤੇ ਮਾਰਨ ਵਾਲੀਆਂ ਹੋਰ ਜਾਤੀਆਂ ਵੀ ਬਹੁਤ

ਹਨ। ਇਸ ਲਈ ਤੁਸੀਂ ਆਪਣੇ ਆਪ ਆਪਣਾ ਸੁਭਾਅ ਵਿਗਾੜਨਾ ਨਹੀਂ। ਇਸ ਲਈ ਹਿੰਸਾ ਕਰਨ ਵਿੱਚ ਫਾਇਦਾ ਨਹੀਂ ਹੈ। ਹਿੰਸਾ ਖ਼ੁਦ ਨੂੰ ਹੀ ਨੁਕਸਾਨ ਕਰਦੀ ਹੈ।

## ਜੀਵੋ ਜੀਵਸਯ ਭੋਜਨਮ

**ਪ੍ਰਸ਼ਨਕਰਤਾ** : ਮਨੁੱਖ ਬੁੱਧੀਜੀਵੀ ਪ੍ਰਾਣੀ ਹੈ ਇਸ ਲਈ ਉਸਨੂੰ ਪਸ਼ੂ ਹਿੰਸਾ ਨਹੀਂ ਕਰਨੀ ਚਾਹੀਦੀ। ਪਰੰਤੂ ਇੱਕ ਪ੍ਰਾਣੀ ਦੂਸਰੇ ਪ੍ਰਾਣੀ ਨੂੰ ਖਾ ਕੇ ਜੀਅ ਸਕਦਾ ਹੋਵੇ ਤਾਂ ਉਸ ਮਨੁੱਖ ਅਤੇ ਪ੍ਰਾਣੀ ਵਿੱਚ ਬੁੱਧੀ ਦੇ ਫ਼ਰਕ ਦੇ ਕਾਰਣ ਇਹ ਭੇਦਭਾਵ ਹੈ? ਪ੍ਰਾਣੀ ਅਤੇ ਪ੍ਰਾਣੀ ਵਿਚਲੀ ਹਿੰਸਾ ਦਾ ਕੀ?

**ਦਾਦਾਸ਼੍ਰੀ** : ਪ੍ਰਾਣੀ ਅਤੇ ਪ੍ਰਾਣੀ ਵਿਚਲੀ ਹਿੰਸਾ ਵਿੱਚ ਯੂ ਆਰ ਨੋਟ ਰਿਸਪੌਂਸੀਬਲ ਐਟ ਆੱਲ। ਕਿਉਂਕਿ ਇਸ ਸਮੁੰਦਰ ਦੇ ਅੰਦਰ ਕੋਈ ਖੇਤ ਨਹੀਂ ਹੁੰਦੇ ਜਾਂ ਕੰਟਰੋਲ ਦੇ ਅਨਾਜ ਦੀਆਂ ਦੁਕਾਨਾਂ ਨਹੀਂ ਹੁੰਦੀਆਂ। ਇਸ ਲਈ ਉੱਥੇ ਤਾਂ ਹਿੰਸਾ ਚੱਲਦੀ ਹੀ ਰਹਿੰਦੀ ਹੈ। ਮੂੰਹ ਖੋਲ੍ਹ ਕੇ ਵੱਡੀਆਂ ਮੱਛੀਆਂ ਬੈਠੀਆਂ ਰਹਿੰਦੀਆਂ ਹਨ ਤਾਂ ਛੋਟੀਆਂ ਮੱਛੀਆਂ ਉਹਨਾਂ ਦੇ ਢਿੱਡ ਦੇ ਅੰਦਰ ਹੀ ਵੜ ਜਾਂਦੀਆਂ ਹਨ। ਹੈ ਕੋਈ ਪਰੇਸ਼ਾਨੀ? ਫਿਰ ਮੂੰਹ ਬੰਦ ਕਰ ਦੇਵੇ ਤਾਂ ਸਭ ਖਤਮ! ਪਰ ਤੁਸੀਂ ਉਸਦੇ ਲਈ ਜ਼ਿੰਮੇਦਾਰ ਨਹੀਂ ਹੋ। ਯਾਨੀ ਉਹ ਤਾਂ ਦੁਨੀਆਂ ਦਾ ਕਾਨੂੰਨ ਹੀ ਹੈ। ਅਸੀਂ ਮਨ੍ਹਾ ਕਰੀਏ ਤਾਂ ਉਹ ਸਾਰੇ ਬੱਕਰਿਆਂ ਨੂੰ ਖਾ ਜਾਵੇ। ਵੱਡਾ ਜੀਵ ਛੋਟੇ ਜੀਵ ਨੂੰ ਖਾਂਦਾ ਹੈ, ਛੋਟਾ ਉਸ ਤੋਂ ਛੋਟੇ ਨੂੰ ਖਾਂਦਾ ਹੈ, ਉਸ ਤੋਂ ਛੋਟਾ ਉਸ ਤੋਂ ਛੋਟੇ ਨੂੰ ਖਾਂਦਾ ਰਹਿੰਦਾ ਹੈ। ਇਸ ਤਰ੍ਹਾਂ ਕਰਦੇ-ਕਰਦੇ ਪੂਰੇ ਸਮੁੰਦਰ ਦਾ ਸਾਰਾ ਜਗਤ ਚੱਲ ਰਿਹਾ ਹੈ। ਜਦੋਂ ਤੱਕ ਮਨੁੱਖ ਜਨਮ ਦਾ ਵਿਵੇਕ ਨਹੀਂ ਆਉਂਦਾ ਉਦੋਂ ਤੱਕ ਸਾਰੀ ਛੋਟ ਹੈ। ਹੁਣ ਉੱਥੇ ਕੋਈ ਬਚਾਉਣ ਨਹੀਂ ਜਾਂਦਾ ਅਤੇ ਅਸੀਂ ਇੱਥੇ ਲੋਕਾਂ ਨੂੰ ਬਚਾਉਣ ਜਾਂਦੇ ਹਾਂ।

## ਸੰਪੂਰਨ ਅਹਿੰਸਕ ਨੂੰ ਨਹੀਂ ਕੋਈ ਆਂਚ (ਨੁਕਸਾਨ)

**ਪ੍ਰਸ਼ਨਕਰਤਾ** : ਪਰੰਤੂ ਇਹ ਗੋਲੀਆਂ ਚਲਾਉਂਦੇ ਹਨ ਅਹਿੰਸਕ ਲੋਕਾਂ 'ਤੇ।

**ਦਾਦਾਸ਼੍ਰੀ** : ਅਹਿੰਸਕ ਲੋਕਾਂ 'ਤੇ ਗੋਲੀਆਂ ਚਲਦੀਆਂ ਵੀ ਨਹੀਂ। ਇਸ ਤਰ੍ਹਾਂ ਕਿਸੇ ਨੂੰ ਕਰਨਾ ਹੋਵੇ ਤਾਂ ਵੀ ਹੁੰਦਾ ਨਹੀਂ। ਅਹਿੰਸਕ ਜੋ ਹਨ ਨਾ, ਉਹਨਾਂ ਨੂੰ ਸੌ ਤਰਫੋਂ ਬੰਦੂਕਾਂ ਲੈ ਕੇ ਘੇਰ ਲਈਏ ਨਾ, ਤਾਂ ਵੀ ਉਸਨੂੰ ਗੋਲੀ ਛੂਹੇਗੀ ਨਹੀਂ।

ਇਹ ਤਾਂ ਹਿੰਸਕਾਂ ਨੂੰ ਹੀ ਗੋਲੀਆਂ ਛੂੰਹਦੀਆਂ ਹਨ। ਉਸਦਾ ਸੁਭਾਅ ਹੈ, ਹਰ ਇੱਕ ਚੀਜ਼ ਦਾ।

ਜੇ ਹੁਣ ਸਿਰਫ ਅਹਿੰਸਾ ਕਰਨ ਵਿੱਚ ਆਵੇ ਨਾ ਤਾਂ ਇਹ ਸੰਸਾਰ ਉਸ ਨੂੰ ਲੁੱਟ ਲਵੇਗਾ। ਇੱਕ ਛਿਣ ਵੀ ਜੇ ਛੋਟ ਦਿੱਤੀ ਜਾਵੇ ਨਾ ਤਾਂ, ਇੱਥੇ ਬੈਠਣ ਵੀ ਨਾ ਦੇਵੇਗਾ। ਕਿਉਂਕਿ ਇੱਕ ਤਾਂ ਕਲਿਯੁਗ ਹੈ, ਲੋਕਾਂ ਦੇ ਮਨ ਵਿਗੜੇ ਹੋਏ ਹਨ। ਤਰ੍ਹਾਂ-ਤਰ੍ਹਾਂ ਨਾਲ ਵਿਅਸਨੀ (ਨਸ਼ਿਆਂ ਦੇ ਆਦੀ) ਹੋ ਗਏ ਹਨ। ਇਸ ਲਈ ਕੀ ਨਹੀਂ ਕਰਨਗੇ ਉੱਥੇ? ਯਾਨੀ ਇਹ ਗੋਲੀਆਂ (ਬੰਦੂਕ ਦੀ ਗੋਲੀ) ਇੱਕ ਤਰਫ਼ ਹੋਣ ਤਾਂ ਹੀ ਇੱਕ ਪਾਸੇ ਅਹਿੰਸਾ ਰਹਿ ਸਕਦੀ ਹੈ, ਨਹੀਂ ਤਾਂ ਅਹਿੰਸਾ ਦਾ ਜ਼ਬਰਦਸਤੀ ਪਾਲਣ ਕਰਵਾਉਣਾ ਪਵੇਗਾ।

ਜਦੋਂਕਿ ਹੁਣ ਇਹ ਕਾਲ ਬਦਲ ਰਿਹਾ ਹੈ ਇਸਨੂੰ! ਹੁਣ ਕਾਲ ਬਦਲ ਰਿਹਾ ਹੈ ਇਹ ਸਭ, ਹੋਰ ਬਹੁਤ ਵਧੀਆ ਕਾਲ ਦੇਖੋਗੇ ਤੁਸੀਂ। ਤੁਸੀਂ ਆਪਣੇ ਆਪ ਖੁਦ ਦੇਖੋਗੇ ਸਾਰਾ।

**ਪ੍ਰਸ਼ਨਕਰਤਾ** : ਇੱਕ ਸੰਤ ਅਹਿੰਸਾ ਪਾਲਦੇ ਸਨ ਫਿਰ ਵੀ ਉਹਨਾਂ ਦਾ ਖ਼ੂਨ ਕਿਉਂ ਹੋਇਆ? ਕਿਉਂਕਿ ਹੁਣੇ ਤੁਸੀਂ ਕਿਹਾ ਕਿ ਅਹਿੰਸਾ 'ਤੇ ਗੋਲੀ-ਬਾਰੀ ਨਹੀਂ ਹੁੰਦੀ।

**ਦਾਦਾਸ਼੍ਰੀ** : ਅਹਿੰਸਕ ਕਿਸਨੂੰ ਕਹਿੰਦੇ ਹਨ? ਕਿ ਕਿਸੇ ਦੀ ਕਿਸੇ ਵੀ ਚੀਜ਼ ਵਿੱਚ ਹੱਥ ਨਾ ਪਾਵੇ, ਉਹ ਅਹਿੰਸਕ। ਕਿਸੇ ਇੱਕ ਲਈ ਕਹੇਗਾ ਕਿ ਇਸਨੂੰ ਜ਼ਿਆਦਾ ਦਿਓ, ਕਿਉਂਕਿ ਦੀਨ-ਹੀਨ ਹੈ। ਬੇਸ਼ੱਕ ਦੀਨ-ਹੀਨ ਹੋਵੇ, ਫਿਰ ਵੀ ਉਸਨੂੰ ਜ਼ਿਆਦਾ ਦਿਓ। ਇਸ ਲਈ ਇਸ (ਦੂਜੇ) ਪਾਸੇ ਦੇ ਪੱਖ ਵਾਲੇ ਨੂੰ ਬੁਰਾ ਲੱਗਦਾ ਹੈ। ਇਸ ਲਈ ਉਸਨੂੰ ਚਿੜ ਚੜ੍ਹਦੀ ਹੈ। ਉਹ ਹਿੰਸਾ ਕਹਾਉਂਦੀ ਹੈ। ਉਸ ਵਿੱਚ ਪੈਣਾ ਹੀ ਨਹੀਂ। ਇਸ ਤਰ੍ਹਾਂ ਨਿਆਂ ਹੀ ਨਹੀਂ ਕਰਨਾ ਚਾਹੀਦਾ। ਅਹਿੰਸਕ ਜੋ ਹਨ ਉਹ ਨਿਆਂ ਹੀ ਨਹੀਂ ਕਰਦੇ। ਨਿਆਂ ਕਰਦੇ ਹਨ, ਉੱਥੇ ਹਿੰਸਾ ਹੈ।

ਬਾਕੀ, ਉਹ ਤਾਂ ਜੇ ਤੁਸੀਂ ਸੰਪੂਰਨ ਅਹਿੰਸਾ ਪਾਲੋ ਤਾਂ ਤੁਹਾਨੂੰ ਕੋਈ ਗੋਲੀ ਮਾਰ ਸਕੇ ਇਸ ਤਰ੍ਹਾਂ ਨਹੀਂ ਹੈ। ਹੁਣ ਸੰਪੂਰਨ ਅਹਿੰਸਾ ਮਤਲਬ ਕੀ? ਪੱਖਪਾਤ ਵਾਲਾ ਇੱਕ ਸ਼ਬਦ ਵੀ ਮੂੰਹੋਂ ਬੋਲਣਾ ਨਹੀਂ ਚਾਹੀਦਾ ਅਤੇ ਬੋਲੋ ਤਾਂ ਅਮੁਕ ਹੀ ਸ਼ਬਦ ਬੋਲਣੇ ਚਾਹੀਦੇ ਹਨ। ਦੂਸਰੇ ਸ਼ਬਦ ਨਹੀਂ ਬੋਲਣੇ ਚਾਹੀਦੇ। ਦੋ ਪਾਰਟੀਆਂ ਵਿੱਚ ਨਹੀਂ ਪੈਣਾ ਚਾਹੀਦਾ। ਦੋ ਪਾਰਟੀਆਂ ਵਿੱਚ ਪਏ ਤਾਂ ਇੱਕ ਦੀ ਹਿੰਸਾ ਹੁੰਦੀ ਹੈ ਥੋੜ੍ਹੀ-ਬਹੁਤ!

# ਜੀਵਾਂ ਦੀ ਬਲੀ

**ਪ੍ਰਸ਼ਨਕਰਤਾ** : ਕਈ ਮੰਦਰਾਂ ਵਿੱਚ ਜੀਵਾਂ ਦੀ ਬਲੀ ਦਿੱਤੀ ਜਾਂਦੀ ਹੈ, ਉਹ ਪਾਪ ਹੈ ਜਾਂ ਪੁੰਨ ਹੈ?

**ਦਾਦਾਸ਼੍ਰੀ** : ਉਸ ਬਲੀ ਚੜ੍ਹਾਉਣ ਵਾਲੇ ਨੂੰ ਪੁੱਛੀਏ ਕਿ ਤੂੰ ਕੀ ਮੰਨਦਾ ਹੈਂ ਇਸ ਵਿੱਚ? ਤਾਂ ਉਹ ਕਹਿੰਦਾ ਹੈ, 'ਮੈਂ ਪੁੰਨ ਕਰਦਾ ਹਾਂ।' ਬੱਕਰੇ ਨੂੰ ਪੁੱਛੀਏ ਕਿ ਤੂੰ ਕੀ ਮੰਨਦਾ ਹੈਂ? ਤਾਂ ਉਹ ਕਹਿੰਦਾ ਹੈ, 'ਇਹ ਖ਼ੂਨੀ ਆਦਮੀ ਹੈ।' ਉਹਨਾਂ ਦੇਵਤਿਆਂ ਨੂੰ ਪੁੱਛੀਏ ਤਾਂ ਉਹ ਕਹਿੰਦੇ ਹਨ, 'ਇਹ ਸਾਡੇ ਅੱਗੇ ਧਰਦਾ ਹੈ ਤਾਂ ਸਾਡੇ ਤੋਂ ਨਾ ਨਹੀਂ ਕਹੀ ਜਾ ਸਕਦੀ। ਅਸੀਂ ਤਾਂ ਕੁੱਝ ਲੈਂਦੇ ਨਹੀਂ। ਇਹ ਲੋਕ ਪੈਰਾਂ ਨੂੰ ਛੁਹਾ ਕੇ ਲੈ ਜਾਂਦੇ ਹਨ।' ਇਸ ਲਈ ਪਾਪ-ਪੁੰਨ ਦੀ ਗੱਲ ਜਾਣ ਦਿਓ। ਬਾਕੀ, ਇਹ ਜੋ ਕੁੱਝ ਕਰਦੇ ਹੋ, ਉਹ ਸਭ ਖੁਦ ਦੀ ਜ਼ੋਖ਼ਿਮਦਾਰੀ ਹੈ। ਇਸ ਲਈ ਸਮਝ ਕੇ ਕਰਨਾ। ਫਿਰ ਚਾਹੇ ਜੋ ਵੀ ਚੜ੍ਹਾਓ, ਕੌਣ ਮਨ੍ਹਾ ਕਰਦਾ ਹੈ ਤੁਹਾਨੂੰ? ਪਰੰਤੂ ਚੜ੍ਹਾਉਂਦੇ ਸਮੇਂ ਖਿਆਲ ਰੱਖਣਾ ਕਿ ਹੋਲ ਐਂਡ ਸੋਲ ਰਿਸਪੌਂਸੀਬਿਲਿਟੀ ਆਪਣੀ ਹੀ ਹੈ, ਦੂਸਰੇ ਕਿਸੇ ਦੀ ਨਹੀਂ।

# ਅਹਿੰਸਾ ਦੀ ਅਨੁਮੋਦਨਾ, ਭਾਵਨਾ-ਪ੍ਰਾਰਥਨਾ ਨਾਲ

ਹੁਣ ਇਹਨਾਂ ਗੂੰਗੇ ਪ੍ਰਾਣੀਆਂ ਦੀ ਹਿੰਸਾ ਨਹੀਂ ਕਰਨੀ ਚਾਹੀਦੀ, ਗਊ ਹੱਤਿਆ ਨਹੀਂ ਕਰਨੀ ਚਾਹੀਦੀ, ਇਹ ਭਾਵਨਾ ਸਾਨੂੰ ਵਿਕਸਿਤ ਕਰਨੀ ਚਾਹੀਦੀ ਹੈ ਅਤੇ ਆਪਣੇ ਭਾਵ ਦੂਸਰਿਆਂ ਨੂੰ ਸਮਝਾਉਣੇ ਚਾਹੀਦੇ ਹਨ। ਜਿੰਨਾ ਆਪਣੇ ਤੋਂ ਹੋ ਸਕੇ ਓਨਾ ਕਰਨਾ ਚਾਹੀਦਾ ਹੈ। ਉਸਦੇ ਲਈ ਕਿਸੇ ਦੂਸਰੇ ਨਾਲ ਲੜ ਕੇ ਮਰਨ ਦੀ ਜ਼ਰੂਰਤ ਨਹੀਂ ਹੈ। ਕੋਈ ਕਹੇ ਕਿ, 'ਸਾਡੇ ਧਰਮ ਵਿੱਚ ਕਿਹਾ ਹੈ ਕਿ ਮਾਸਾਹਾਰ ਕਰਨਾ ਹੈ।' ਆਪਣੇ ਧਰਮ ਨੇ ਮਨ੍ਹਾ ਕੀਤਾ ਹੋਵੇ, ਉਸ ਕਾਰਨ ਝਗੜਾ ਕਰਨ ਦੀ ਜ਼ਰੂਰਤ ਨਹੀਂ ਹੈ। ਅਸੀਂ ਭਾਵਨਾ ਵਿਕਸਿਤ ਕਰਕੇ ਤਿਆਰ ਰੱਖਣੀ ਹੈ, ਫਿਰ ਜੋ ਭਾਵਨਾ ਵਿੱਚ ਹੋਵੇਗਾ ਉਸ ਤਰ੍ਹਾਂ ਦੀ ਸੰਸਕ੍ਰਿਤੀ ਚੱਲੇਗੀ।

ਅਤੇ ਵਿਸ਼ਵ ਸਮਸ਼ਟੀ ਦਾ ਕਲਿਆਣ ਕਰਨ ਦੀ ਭਾਵਨਾ, ਉਹ ਤਾਂ ਤੁਹਾਨੂੰ ਸਾਰਾ ਦਿਨ, ਰਾਤ-ਦਿਨ ਰਹਿੰਦੀ ਹੈ ਨਾ?! ਹਾਂ, ਤਾਂ ਉਸ ਅਨੁਸਾਰ ਰਹਿਣਾ ਚਾਹੀਦਾ ਹੈ।

**ਪ੍ਰਸ਼ਨਕਰਤਾ** : ਉਸ ਬਾਰੇ ਅਸੀਂ ਪ੍ਰਾਰਥਨਾ ਤਾਂ ਕਰ ਸਕਦੇ ਹਾਂ ਨਾ?

**ਦਾਦਾਸ਼੍ਰੀ** : ਹਾਂ, ਹਾਂ, ਪ੍ਰਾਰਥਨਾ ਕਰਨੀ, ਇਹੋ ਜਿਹੀ ਭਾਵਨਾ ਕਰਨੀ, ਉਸਦੀ ਅਨੁਮੋਦਨਾ ਕਰਨੀ ਚਾਹੀਦੀ ਹੈ। ਕੋਈ ਵਿਅਕਤੀ ਜੇ ਨਾ ਸਮਝਦਾ ਹੋਵੇ ਤਾਂ ਸਾਨੂੰ ਉਸਨੂੰ ਸਮਝਾਉਣਾ ਚਾਹੀਦਾ ਹੈ। ਬਾਕੀ ਇਹ ਹਿੰਸਾ ਤਾਂ ਅੱਜ ਤੋਂ ਨਹੀਂ, ਉਹ ਤਾਂ ਪਹਿਲਾਂ ਤੋਂ ਚਾਲੂ ਹੀ ਹੈ। ਇਹ ਜਗਤ ਇੱਕ ਰੰਗ ਦਾ ਨਹੀਂ ਹੈ।

ਮਹਾਨ ਸੰਤ ਤੁਲਸੀਦਾਸ ਸਨ ਨਾ, ਉਹਨਾਂ ਨੇ ਕਬੀਰ ਸਾਹਿਬ ਜੀ ਦੀ ਪ੍ਰਸਿੱਧੀ ਬਹੁਤ ਸੁਣੀ ਸੀ। ਮਹਾਨ ਸੰਤ ਦੇ ਰੂਪ ਵਿੱਚ ਪ੍ਰਸਿੱਧੀ ਫੈਲੀ ਹੋਈ ਸੀ ਇਸ ਲਈ ਤੁਲਸੀਦਾਸ ਨੇ ਨਿਸ਼ਚਿਤ ਕੀਤਾ ਕਿ ਮੈਨੂੰ ਉਹਨਾਂ ਦੇ ਦਰਸ਼ਨ ਕਰਨ ਲਈ ਜਾਣਾ ਚਾਹੀਦਾ ਹੈ। ਇਸ ਲਈ ਤੁਲਸੀਦਾਸ ਉੱਥੋਂ ਫਿਰ ਦਿੱਲੀ ਆਏ। ਫਿਰ ਉੱਥੇ ਕਿਸੇ ਨੂੰ ਪੁੱਛਿਆ ਕਿ ਭਾਈ, ਕਬੀਰ ਸਾਹਿਬ ਦਾ ਘਰ ਕਿੱਥੇ ਹੈ? ਤਾਂ ਕਿਹਾ, 'ਕਬੀਰ ਸਾਹਿਬ ਉਹ ਤਾਂ ਬੁਣਕਰ ਹਨ ਉਹਨਾਂ ਦੀ ਗੱਲ ਕਰ ਰਹੇ ਹੋ?' ਉਹਨਾਂ ਨੇ ਕਿਹਾ, 'ਹਾਂ।' ਤਾਂ ਉਸਨੇ ਕਿਹਾ, 'ਉਹ ਜੋ ਉੱਥੇ ਝੁੱਗੀ ਬਣੀ ਹੈ, ਉੱਥੇ ਕਸਾਈਬਾੜੇ ਵਿੱਚੋਂ ਹੋ ਕੇ ਜਾਓ।' ਫਿਰ ਤੁਲਸੀਦਾਸ ਬ੍ਰਾਹਮਣ, ਚੋਖੇ ਆਦਮੀ, ਉਹ ਕਸਾਈਬਾੜੇ ਵਿੱਚ ਗਏ। ਇਸ ਪਾਸੇ ਬੰਨ੍ਹਿਆ ਹੋਇਆ ਸੀ ਬੱਕਰਾ, ਉਸ ਪਾਸੇ ਮੁਰਗਾ ਬੰਨ੍ਹਿਆ ਹੋਇਆ ਸੀ। ਉਹ ਮੁਸ਼ਕਿਲ ਵਿੱਚ ਪੈ ਗਏ। ਉਹ ਇਸ ਪਾਸੇ ਇਸ ਤਰ੍ਹਾਂ ਦੇਖਣ ਅਤੇ ਫਿਰ ਇਸ ਤਰ੍ਹਾਂ ਥੁੱਕਣ। ਇਸ ਤਰ੍ਹਾਂ ਕਰਦੇ-ਕਰਦੇ ਉੱਥੇ ਪਹੁੰਚੇ। ਤਾਂ ਕੀ ਮੁਸ਼ਕਿਲ ਨਾ ਲੱਗੇ! ਤੁਲਸੀਦਾਸ ਨੂੰ ਪ੍ਰੈਕਟਿਸ ਨਹੀਂ ਸੀ। ਇਸ ਕਰਕੇ ਹਮੇਸ਼ਾ ਹਰ ਇੱਕ ਵਸਤੂ ਪ੍ਰੈਕਟਿਸ ਵਿੱਚ ਲਿਆਉਣੀ ਚਾਹੀਦੀ ਹੈ। ਇਸ ਲਈ ਇਹ ਝੰਜਟ ਹੋਈ, ਅਤੇ ਫਿਰ ਤੁਲਸੀਦਾਸ ਉੱਥੇ ਪਹੁੰਚ ਕੇ ਘਰ ਦੇ ਅੰਦਰ ਬੈਠੇ ਤਾਂ ਕਹਿੰਦੇ ਹਨ ਕਿ ਕਬੀਰ ਸਾਹਿਬ ਤਾਂ ਅੰਦਰ ਰਸੋਈ ਵਿੱਚ ਗਏ ਹਨ। ਇੱਕ-ਦੋ ਭਗਤ ਬੈਠੇ ਹੋਣਗੇ ਤਾਂ ਉਹਨਾਂ ਨੇ ਕਿਹਾ ਕਿ ਬੈਠੋ ਸਾਹਿਬ। ਉਹਨਾਂ ਨੂੰ ਬਿਠਾਇਆ ਮੰਜੇ 'ਤੇ। ਫਿਰ ਕਬੀਰ ਸਾਹਿਬ ਆਏ। ਕਹਿੰਦੇ ਹਨ, 'ਅਸੀਂ ਸਤਿਸੰਗ ਕਰਦੇ ਹਾਂ।' ਪਰੰਤੂ ਪਹਿਲਾਂ ਉਹ (ਘਟਨਾ) ਮਨ ਵਿੱਚ ਸੀ, ਇਸ ਲਈ ਤੁਲਸੀਦਾਸ ਬੋਲ ਉੱਠੇ ਕਿ, 'ਤੁਸੀਂ ਇੰਨੇ ਵੱਡੇ ਸੰਤ। ਪੂਰੇ ਹਿੰਦੁਸਤਾਨ ਵਿੱਚ ਤੁਹਾਡੀ ਪ੍ਰਸਿੱਧੀ ਹੈ ਅਤੇ ਇੱਥੇ ਕਸਾਈਬਾੜੇ ਵਿੱਚ ਕਿੱਥੇ ਰਹਿੰਦੇ ਹੋ?' ਹੁਣ ਇਹ ਤਾਂ ਹਾਜ਼ਰ ਜਵਾਬ। ਉਹਨਾਂ ਨੂੰ ਦੋਹਾ ਬਣਾਉਣਾ ਨਹੀਂ ਸੀ ਪੈਂਦਾ। ਉਹ ਬੋਲਣ ਉਹੀ ਦੋਹਾ। ਉਹ ਬੋਲ ਉੱਠੇ, 'ਕਬੀਰ ਕਾ ਘਰ ਬਾਜ਼ਾਰ ਮੇਂ, ਗਲਕਟਿਓਂ ਕੇ ਪਾਸ।' ਗਲਕਟਿਓਂ ਮਤਲਬ ਗਲ਼ਾ ਕੱਟਣ ਵਾਲੇ ਕਸਾਈ ਦੇ ਨੇੜੇ ਸਾਡਾ ਘਰ ਹੈ। ਫਿਰ ਕਹਿੰਦੇ ਹਨ, 'ਕਰੇਗਾ ਸੋ ਪਾਵੇਗਾ, ਤੂੰ ਕਿਉਂ ਹੋਵੇ ਉਦਾਸ?' ਇਹ ਜੋ ਕਰੇਗਾ, ਉਹ ਉਸਦਾ ਫ਼ਲ ਭੋਗੇਗਾ। ਤੂੰ ਕਿਸ

ਲਈ ਉਦਾਸ ਹੁੰਦਾ ਹੈਂ ਫਿਰ?! ਤਾਂ ਤੁਲਸੀਦਾਸ ਸਮਝ ਗਏ ਕਿ ਮੇਰੀ ਸਾਰੀ ਭਗਤੀ ਨੂੰ ਬੇਕਾਰ ਕਰ ਦਿੱਤਾ, ਆਬਰੂ ਲੈ ਲਈ।

ਇਸ ਤਰ੍ਹਾਂ ਆਬਰੂ ਨਾ ਜਾਵੇ ਉਸ ਤਰ੍ਹਾਂ ਰਹਿਣਾ ਚਾਹੀਦਾ ਹੈ। ਸਾਨੂੰ ਭਾਵਨਾ ਚੰਗੀ ਰੱਖਣੀ ਚਾਹੀਦੀ ਹੈ। ਇਸ ਕਾਲ ਵਿੱਚ ਨਹੀਂ, ਅਨਾਦਿ ਕਾਲ ਤੋਂ ਏਦਾਂ ਹੀ ਚੱਲਦਾ ਆਇਆ ਹੈ। ਰਾਮ ਚੰਦਰ ਜੀ ਦੇ ਨੌਕਰ ਵੀ ਮਾਸਾਹਾਰ ਕਰਦੇ ਸਨ। ਕਿਉਂਕਿ ਕੀ ਸ਼ਤਰੀਯ ਮਾਸਾਹਾਰ ਤੋਂ ਬਿਨਾਂ ਰਹਿੰਦੇ ਹੋਣਗੇ?

ਸਾਨੂੰ ਭਾਵਨਾ ਚੰਗੀ ਰੱਖਣੀ ਚਾਹੀਦੀ ਹੈ। ਇਸ ਹੁੱਲੜ ਵਿੱਚ ਪੈਣਾ ਨਹੀਂ, ਇਸ ਟੋਲੇ ਵਿੱਚ। ਕਿਉਂਕਿ ਇਹ ਲੋਕ ਨਾਸਮਝੀ ਨਾਲ ਝਗੜੇ ਖੜ੍ਹੇ ਕਰਦੇ ਹਨ। ਉਸ ਨਾਲ ਕੁੱਝ ਬਦਲਦਾ ਨਹੀਂ ਅਤੇ ਨੁਕਸਾਨ ਹੁੰਦਾ ਹੈ। ਉਸਦਾ ਅਰਥ ਕੀ ਹੈ? ਉਹ ਕਦੋਂ? ਕਿ ਆਪਣਾ ਹੀ ਭਰਾ ਰਾਜਾ ਹੋਵੇ ਤਾਂ ਅਧਿਕਾਰ ਚਲਾਓ ਕਿ 'ਭਾਈ, ਇਹ (ਮਾਸਾਹਾਰ) ਤੁਹਾਨੂੰ ਕੁੱਝ ਖਾਸ ਦਿਨਾਂ ਵਿੱਚ ਨਹੀਂ ਕਰਨਾ ਹੈ।' ਹੁਣ ਆਪਣੇ ਹੱਥ ਵਿੱਚ ਸੱਤਾ ਨਹੀਂ ਹੈ ਅਤੇ ਇਹੋ ਜਿਹੀ ਅਕਲਮੰਦੀ ਕਰਨ ਨੂੰ ਕਿਸਨੇ ਕਿਹਾ ਹੈ? ਤੁਸੀਂ ਆਪਣਾ ਕੰਮ ਕਰੋ ਨਾ! ਭਗਵਾਨ ਦੇ ਘਰ ਕੋਈ ਮਰਦਾ ਹੀ ਨਹੀਂ। ਤੁਸੀਂ ਆਪਣਾ ਕੰਮ ਕਰ ਲਓ ਅਤੇ ਅਨੁਮੋਦਨਾ ਰੱਖੋ। ਕੋਈ ਖਰਾਬ ਭਾਵ ਨਹੀਂ ਰੱਖਣਾ।

## ਸਭ ਤੋਂ ਵੱਡਾ ਅਹਿੰਸਕ ਕੌਣ?

ਪਰੰਤੂ ਇਹਨਾਂ ਜੀਵਾਂ ਨੂੰ ਬਚਾਉਣ ਦੇ ਬਦਲੇ ਇੱਕ ਹੀ ਵਸਤੂ ਰੱਖਣੀ ਹੈ ਕਿ ਕਿਸੇ ਜੀਵ ਨੂੰ ਜ਼ਰਾ ਜਿੰਨਾ ਵੀ ਦੁੱਖ ਨਾ ਹੋਵੇ। ਫਿਰ ਮਨ ਤੋਂ ਵੀ ਦੁੱਖ ਨਾ ਹੋਵੇ, ਬਾਣੀ ਤੋਂ ਵੀ ਦੁੱਖ ਨਾ ਹੋਵੇ ਅਤੇ ਵਿਹਾਰ ਤੋਂ ਵੀ ਦੁੱਖ ਨਾ ਹੋਵੇ! ਬੱਸ, ਉਸਦੇ ਵਰਗਾ ਵੱਡਾ ਅਹਿੰਸਕ ਕੋਈ ਹੈ ਨਹੀਂ। ਇਹ ਭਾਵ ਹੋਵੇ, ਇੰਨੀ ਜਾਗ੍ਰਿਤੀ ਹੋਣ ਦੇ ਬਾਵਜੂਦ ਦੇਹ ਨਾਲ ਜੇ ਜੀਵ-ਜੰਤੂ ਕੁਚਲੇ ਜਾਣ, ਉਹ 'ਵਿਵਸਥਿਤ'! ਅਤੇ ਹੁਣ ਨਵੀਆਂ ਬਚਾਉਣ ਦੀਆਂ ਗੱਲਾਂ ਕਿਸੇ ਦੀਆਂ ਕਰਨੀਆਂ ਨਹੀਂ।

## ਅਭੈਦਾਨ, ਕਿਹੜੇ ਜੀਵਾਂ ਲਈ?

**ਪ੍ਰਸ਼ਨਕਰਤਾ** : ਮੈਂ ਤਾਂ ਗੱਲ ਕਰਦਾ ਹਾਂ ਕਿ ਉਦੋਂ ਦਸ ਸਾਲ ਪਹਿਲਾਂ ਤੋਂ, ਜੀਵਾਂ ਨੂੰ ਜੇ ਅਭੈਦਾਨ ਮਿਲਦਾ ਹੋਵੇ ਤਾਂ ਕੰਦਮੂਲ ਦੀ ਤੁਰੰਤ ਹੀ ਬਾਧਾ ਲੈ ਲਈ ਸੀ ਅਸੀਂ।

**ਦਾਦਾਸ਼੍ਰੀ** : ਅਭੈਦਾਨ ਤਾਂ, ਉਹ ਜੀਵ ਜਿਹੜਾ ਚੱਲ-ਫਿਰ ਸਕਦਾ ਹੋਵੇ, ਜਿਹੜਾ ਜੀਵ ਘਬਰਾਉਂਦਾ ਹੋਵੇ, ਡਰ ਨੂੰ ਸਮਝਦਾ ਹੋਵੇ, ਉਸਨੂੰ ਅਭੈਦਾਨ ਦੇਣਾ ਹੈ। ਭੈਅ ਤੋਂ ਤ੍ਰਸਤ ਹੁੰਦਾ ਹੋਵੇ, ਉਸਨੂੰ ਅਭੈਦਾਨ ਦੇਣਾ ਹੈ। ਦੂਸਰੇ ਲੋਕ (ਜੀਵ) ਭੈਅ (ਡਰ) ਨੂੰ ਸਮਝਦੇ ਨਹੀਂ, ਉਹਨਾਂ ਲਈ ਅਭੈਦਾਨ ਕਿਵੇਂ ਹੋਵੇਗਾ?

ਅਭੈਦਾਨ ਯਾਨੀ ਜੋ ਜੀਵ ਭੈਅਭੀਤ ਹੁੰਦੇ ਹਨ ਇਹੋ ਜਿਹੇ ਹਨ, ਛੋਟੀ ਕੀੜੀ ਵੀ ਅਸੀਂ ਹੱਥ ਲਾਈਏ ਨਾ ਤਾਂ ਉਹ ਭੈਅਭੀਤ ਹੁੰਦੀ ਹੈ। ਉਸਨੂੰ ਅਭੈਦਾਨ ਦਿਓ। ਪਰ ਇਹ ਕਣਕ ਦਾ ਦਾਣਾ, ਬਾਜਰੇ ਦਾ ਦਾਣਾ, ਉਹ ਭੈਅਭੀਤ ਨਹੀਂ ਹੁੰਦਾ। ਉਸਨੂੰ ਕੀ ਨਿਰਭੈਅ ਬਣਾਉਣਾ? ਭੈਅ ਸਮਝਦੇ ਹੀ ਨਹੀਂ, ਅਭੈਦਾਨ ਕਿਸ ਤਰ੍ਹਾਂ ਦੇਣਾ ਫਿਰ?

**ਪ੍ਰਸ਼ਨਕਰਤਾ** : ਇੱਕਦਮ ਕਰੈਕਟ ਗੱਲ ਹੈ।

**ਦਾਦਾਸ਼੍ਰੀ** : ਇਸ ਲਈ ਇਹ ਸਮਝੇ ਬਿਨਾਂ ਸਭ ਚੱਲ ਰਿਹਾ ਹੈ। ਉਹ ਇਹ ਚੁਪੜਨ (ਮਲਣ) ਦੀ ਦਵਾਈ ਪੀ ਜਾਂਦੇ ਹਨ। ਫਿਰ ਕਹਿਣਗੇ, 'ਭਗਵਾਨ ਮਹਾਵੀਰ ਦੀ ਦਵਾਈ ਪੀ ਗਿਆ ਅਤੇ ਮਰ ਗਿਆ!' 'ਓਏ, ਮਹਾਵੀਰ ਭਗਵਾਨ ਨੂੰ ਬਦਨਾਮ ਕਿਸ ਲਈ ਕਰਦਾ ਹੈਂ?' ਹੁਣ ਇਹੀ ਵਪਾਰ ਚਾਲੂ ਹੈ। ਮਲਣ ਵਾਲੀ ਪੀ ਜਾਣਗੇ ਅਤੇ ਫਿਰ ਕਹਿਣਗੇ ਧਰਮ ਗਲਤ ਹੈ। ਓਏ, ਧਰਮ ਕਿਤੇ ਗਲਤ ਹੁੰਦਾ ਹੋਵੇਗਾ? ਪਹਿਲਾਂ ਮਲਣ ਦੀ ਦਵਾਈ ਹੈ ਉਹ ਪੀਂਦਾ ਸੀ?

**ਪ੍ਰਸ਼ਨਕਰਤਾ** : ਪਹਿਲਾਂ ਤਾਂ ਕੁੱਝ ਪਤਾ ਹੀ ਨਹੀਂ ਸੀ।

**ਦਾਦਾਸ਼੍ਰੀ** : ਇਹ ਮਲਣੀ ਹੈ ਜਾਂ ਪੀਣੀ ਹੈ ਇਹ ਪਤਾ ਹੀ ਨਹੀਂ ਸੀ! ਜੋ ਜੀਵ ਭੈਅਭੀਤ ਹੁੰਦੇ ਹਨ, ਉਹਨਾਂ ਨੂੰ ਤ੍ਰਸਕਾਯ ਜੀਵ ਕਿਹਾ ਹੈ। ਇਸ ਲਈ ਇਹ ਭੈਅ ਸੰਗਿਆ ਉਤਪੰਨ ਹੋਈ ਹੈ, ਉਸਦੇ ਲਈ ਭਗਵਾਨ ਨੇ ਗੱਲ ਕੀਤੀ ਹੈ। ਦੂਸਰਿਆਂ ਦੇ ਲਈ ਤਾਂ ਏਦਾਂ ਹੀ ਕਿਹਾ ਹੈ ਕਿ ਪਾਣੀ ਨੂੰ ਫਾਲਤੂ ਡੋਲਣਾ ਨਹੀਂ। ਨਹਾਉਣਾ, ਪੀਣਾ, ਧੋਣਾ, ਕੱਪੜੇ ਧੋਣਾ। ਪਰੰਤੂ ਵਿਅਰਥ ਯਾਨੀ ਤੁਹਾਨੂੰ ਜ਼ਰੂਰਤ ਨਾ ਹੋਵੇ ਤਾਂ ਡੋਲਣਾ ਨਹੀਂ।

## ਅਭੈਦਾਨ - ਮਹਾਦਾਨ

**ਪ੍ਰਸ਼ਨਕਰਤਾ** : ਜੈਨ ਧਰਮ ਵਿੱਚ ਅਭੈਦਾਨ ਨੂੰ ਇੰਨਾ ਜ਼ਿਆਦਾ ਮਹੱਤਵ ਕਿਉਂ ਦਿੱਤਾ ਗਿਆ ਹੈ?

**ਦਾਦਾਸ਼੍ਰੀ** : ਅਭੈਦਾਨ ਨੂੰ ਤਾਂ ਸਭ ਲੋਕਾਂ ਨੇ ਮਹੱਤਵ ਦਿੱਤਾ ਹੈ। ਅਭੈਦਾਨ ਤਾਂ ਮੁੱਖ ਚੀਜ਼ ਹੈ। ਅਭੈਦਾਨ ਮਤਲਬ ਕੀ, ਕਿ ਇੱਥੇ ਚਿੜੀਆਂ ਬੈਠੀਆਂ ਹੋਣ

ਤਾਂ ਉਹ ਉੱਡ ਜਾਣਗੀਆਂ, ਇਸ ਤਰ੍ਹਾਂ ਸਮਝ ਕੇ ਅਸੀਂ ਹੌਲੀ ਜਿਹੀ ਦੂਸਰੇ ਪਾਸੇ ਤੋਂ ਨਿਕਲ ਜਾਣਾ ਹੈ। ਰਾਤ ਨੂੰ ਬਾਰਾਂ ਵਜੇ ਆਏ ਹੋਈਏ ਅਤੇ ਦੋ ਕੁੱਤੇ ਸੁੱਤੇ ਪਏ ਹੋਣ ਤਾਂ ਸਾਡੇ ਬੂਟ (ਦੀ ਅਵਾਜ਼) ਨਾਲ ਚੌਂਕ ਕੇ ਉਹ ਜਾਗ ਜਾਣਗੇ, ਇਸ ਤਰ੍ਹਾਂ ਮੰਨ ਕੇ ਬੂਟ ਪੈਰਾਂ ਵਿੱਚੋਂ ਕੱਢ ਕੇ ਹੌਲੀ-ਹੌਲੀ ਘਰ ਆਉਣਾ ਚਾਹੀਦਾ ਹੈ। ਸਾਡੇ ਤੋਂ ਕੋਈ ਡਰੇ, ਉਸਨੂੰ ਮਨੁੱਖਤਾ ਹੀ ਕਿਵੇਂ ਕਿਹਾ ਜਾਵੇਗਾ? ਬਾਹਰ ਕੁੱਤੇ ਵੀ ਸਾਡੇ ਤੋਂ ਨਹੀਂ ਡਰਨੇ ਚਾਹੀਦੇ। ਅਸੀਂ ਬੂਟ ਖੜਕਾਉਂਦੇ ਹੋਏ ਆਈਏ ਅਤੇ ਕੁੱਤਾ ਕੰਨ ਇਸ ਤਰ੍ਹਾਂ ਕਰਕੇ ਖੜ੍ਹਾ ਹੋਵੇ ਤਾਂ ਸਾਨੂੰ ਸਮਝ ਜਾਣਾ ਚਾਹੀਦਾ ਹੈ ਕਿ ਓਹੋਹੋ, ਅਭੈਦਾਨ ਖੁੰਝ ਗਏ! ਅਭੈਦਾਨ ਯਾਨੀ ਕੋਈ ਵੀ ਜੀਵ ਸਾਡੇ ਤੋਂ ਭੈਅਭੀਤ ਨਾ ਹੋਵੇ। ਕਿਤੇ ਦੇਖਿਆ ਹੈ ਅਭੈਦਾਨੀ ਪੁਰਖ਼ਾਂ ਨੂੰ? ਅਭੈਦਾਨ ਤਾਂ ਸਭ ਤੋਂ ਵੱਡਾ ਦਾਨ ਹੈ।

ਮੈਂ ਬਾਈ ਸਾਲ ਦਾ ਸੀ, ਉਦੋਂ ਤੋਂ ਕੁੱਤਿਆਂ ਨੂੰ ਡਰਨ ਨਹੀਂ ਦਿੰਦਾ ਸੀ। ਅਸੀਂ ਨਿਰੰਤਰ ਅਭੈਦਾਨ ਹੀ ਦਿੰਦੇ ਹਾਂ, ਦੂਸਰਾ ਕੁੱਝ ਦਿੰਦੇ ਨਹੀਂ। ਸਾਡੇ ਵਰਗਾ ਅਭੈਦਾਨ ਦੇਣਾ ਜੇ ਕੋਈ ਸਿੱਖ ਗਿਆ ਤਾਂ ਉਸਦਾ ਕਲਿਆਣ ਹੋ ਜਾਵੇਗਾ! ਭੈਅ ਦਾ ਦਾਨ ਦੇਣ ਦੀ ਤਾਂ ਲੋਕਾਂ ਨੂੰ ਪ੍ਰੈਕਟਿਸ ਪਹਿਲਾਂ ਤੋਂ ਹੀ ਹੈ, ਨਹੀਂ? 'ਮੈਂ ਤੈਨੂੰ ਦੇਖ ਲਵਾਂਗਾ' ਕਹੇਗਾ। ਕੀ ਇਹ ਅਭੈਦਾਨ ਕਹਾਵੇਗਾ ਜਾਂ ਭੈਅ ਦਾ ਦਾਨ ਕਹਾਵੇਗਾ?

**ਪ੍ਰਸ਼ਨਕਰਤਾ** : ਕੀ ਇਹਨਾਂ ਜੀਵਾਂ ਨੂੰ ਬਚਾਉਂਦੇ ਹਾਂ ਉਹ ਅਭੈਦਾਨ ਨਹੀਂ ਹੈ?

**ਦਾਦਾਸ਼੍ਰੀ** : ਇਹ ਤਾਂ ਬਚਾਉਣ ਵਾਲੇ ਦਾ ਜ਼ਬਰਦਸਤ ਗੁਨਾਹ ਹੈ। ਉਹ ਤਾਂ ਸਿਰਫ਼ ਅਹੰਕਾਰ ਕਰਦਾ ਹੈ। ਭਗਵਾਨ ਨੇ ਤਾਂ ਇੰਨਾ ਹੀ ਕਿਹਾ ਸੀ ਕਿ ਤੁਸੀਂ ਆਪਣੀ ਆਤਮਾ 'ਤੇ ਰਹਿਮ ਕਰੋ। ਬੱਸ, ਇੰਨਾ ਹੀ ਕਿਹਾ ਹੋਇਆ ਹੈ ਪੂਰੇ ਸ਼ਾਸਤਰ ਵਿੱਚ ਕਿ ਭਾਵ ਦਇਆ ਪਾਲਣਾ (ਦਿਲ ਵਿੱਚ ਦਇਆ ਦਾ ਭਾਵ ਰੱਖਣਾ)। ਦੂਸਰੀ ਦਇਆ ਦੇ ਲਈ ਤੁਹਾਨੂੰ ਨਹੀਂ ਕਿਹਾ ਹੈ। ਬਿਨਾਂ ਕੰਮ ਦੇ ਹੱਥ ਵਿੱਚ ਲਵੋਗੇ ਤਾਂ ਗੁਨਾਹ ਹੋਵੇਗਾ।

## ਉਹ ਹੈ ਬਚਾਉਣ ਦਾ ਹੰਕਾਰ

ਇਹ ਸਭ ਤਾਂ ਇਸ ਤਰ੍ਹਾਂ ਹੀ ਸਮਝਦੇ ਹਨ ਕਿ ਅਸੀਂ ਬਚਾਉਂਦੇ ਹਾਂ ਇਸ ਲਈ ਇਹ ਜੀਵ ਬਚਦੇ ਹਨ। ਫਿਰ ਆਪਣੇ ਲੋਕ ਤਾਂ ਕਿਹੋ ਜਿਹੇ ਹਨ? ਘਰ ਮਾਂ ਨੂੰ ਗਾਲ੍ਹਾਂ ਕੱਢ ਰਿਹਾ ਹੁੰਦਾ ਹੈ ਅਤੇ ਬਾਹਰ ਹੈ ਤਾਂ ਬਚਾਉਣ ਨਿਕਲਿਆ ਹੁੰਦਾ ਹੈ!

ਇਹਨਾਂ ਲੋਕਾਂ ਨੂੰ ਸਮੁੰਦਰ ਵਿੱਚ ਭੇਜਣਾ ਚਾਹੀਦਾ ਹੈ। ਸਮੁੰਦਰ ਦੇ ਅੰਦਰ ਤਾਂ ਸਬਜ਼ੀ-ਭਾਜੀ ਅਤੇ ਅਨਾਜ ਸਭ ਉੱਗਦਾ ਹੋਵੇਗਾ, ਨਹੀਂ? ਇਹ ਮੱਛੀਆਂ ਖਾਂਦੀਆਂ ਹੋਣਗੀਆਂ, ਉਹ?! ਕੀ ਇੱਥੋਂ ਅਸੀਂ ਅਨਾਜ ਭੇਜਦੇ ਹੋਵਾਂਗੇ, ਨਹੀਂ? ਕਿਉਂ ਛੋਲੇ ਅਤੇ ਉਹ ਸਭ ਪਾ ਕੇ ਖਿਲਾਉਂਦੇ ਨਹੀਂ ਹਨ? ਤਾਂ ਕੀ ਹੈ ਉਹਨਾਂ ਦਾ ਭੋਜਨ? ਇੰਨੀਆਂ-ਇੰਨੀਆਂ ਛੋਟੀਆਂ-ਛੋਟੀਆਂ ਮੱਛੀਆਂ ਹੁੰਦੀਆਂ ਹਨ, ਉਹਨਾਂ ਨੂੰ ਵੱਡੀਆਂ ਮੱਛੀਆਂ ਨਿਗਲਦੀਆਂ ਰਹਿੰਦੀਆਂ ਹਨ। ਇੰਨੀ ਵੱਡੀ ਨੂੰ ਫਿਰ ਉਸ ਤੋਂ ਵੱਡੀ ਹੁੰਦੀ ਹੈ, ਉਹ ਨਿਗਲ ਲੈਂਦੀ ਹੈ। ਇਸ ਤਰ੍ਹਾਂ ਨਿਗਲਦੇ ਹੀ ਰਹਿੰਦੇ ਹਨ ਆਰਾਮ ਨਾਲ ਅਤੇ ਮਾਲ ਪੈਦਾ ਹੁੰਦਾ ਰਹਿੰਦਾ ਹੈ ਇੱਕ ਪਾਸੇ। ਹੁਣ ਉੱਥੇ ਅਕਲ ਵਾਲੇ ਨੂੰ ਬਿਠਾਇਆ ਹੋਵੇ ਤਾਂ ਕੀ ਦਸ਼ਾ ਹੋਵੇਗੀ?

ਜਗਤ ਵਿੱਚ ਕਿਹੋ ਜਿਹੀ ਮਾਨਤਾ ਚੱਲ ਰਹੀ ਹੈ? 'ਅਸੀਂ ਬਚਾ ਰਹੇ ਹਾਂ' ਕਹਿਣਗੇ ਅਤੇ ਕਸਾਈ 'ਤੇ ਦਵੇਸ਼ ਕਰਦੇ ਹਨ। ਉਸ ਕਸਾਈ ਨੂੰ ਅਸੀਂ ਪੁੱਛੀਏ ਕਿ 'ਤੂੰ ਇਹੋ ਜਿਹਾ ਨਲਾਇਕ ਵਪਾਰ ਕਰਦਾ ਹੈਂ?' ਤਾਂ ਉਹ ਕਹੇਗਾ, 'ਕਿਉਂ ਸਾਹਿਬ, ਮੇਰੇ ਵਪਾਰ ਨੂੰ ਨਲਾਇਕ ਕਹਿੰਦੇ ਹੋ? ਮੇਰਾ ਤਾਂ ਬਾਪ-ਦਾਦੇ ਦੀਆਂ ਪੀੜ੍ਹੀਆਂ ਤੋਂ ਇਹ ਵਪਾਰ ਚੱਲਦਾ ਆਇਆ ਹੈ। ਸਾਡਾ ਵਸੀਲਾ ਹੈ ਇਹ ਤਾਂ।' ਇਸ ਤਰ੍ਹਾਂ ਕਹਿੰਦਾ ਹੈ, ਸਾਨੂੰ। ਯਾਨੀ ਇਹ ਉਹਨਾਂ ਦੀ ਪੁਸ਼ਤੈਨੀ ਕਹਾਉਂਦੀ ਹੈ। ਅਸੀਂ ਕੁੱਝ ਬੋਲੀਏ ਤਾਂ ਉਸਨੂੰ ਇਸ ਤਰ੍ਹਾਂ ਲੱਗਦਾ ਹੈ ਕਿ 'ਇਹ ਬਿਨਾਂ ਅਕਲ ਦਾ ਮਨੁੱਖ ਕੁੱਝ ਸਮਝਦਾ ਨਹੀਂ ਹੈ।'

ਯਾਨੀ ਜੋ ਮਾਸਾਹਾਰ ਕਰਦੇ ਹਨ ਉਹ ਇਸ ਤਰ੍ਹਾਂ ਅਹੰਕਾਰ ਨਹੀਂ ਕਰਦੇ ਕਿ 'ਅਸੀਂ ਮਾਰਾਂਗੇ ਅਤੇ ਇਸ ਤਰ੍ਹਾਂ ਮਾਰਾਂਗੇ।' ਇਹ ਤਾਂ ਅਹਿੰਸਾ ਵਾਲਾ ਬਹੁਤ ਅਹੰਕਾਰ ਕਰਦਾ ਹੈ ਕਿ 'ਮੈਂ ਬਚਾਉਂਦਾ ਹਾਂ।' ਓਏ ਬਚਾਉਣ ਵਾਲਾ ਹੈ ਤਾਂ ਘਰ ਨੱਬੇ ਸਾਲ ਦਾ ਬਾਪ ਹੈ, ਮਰਨ ਦੀ ਤਿਆਰੀ ਹੈ, ਉਹਨਾਂ ਨੂੰ ਬਚਾਓ ਨਾ! ਪਰ ਇਸ ਤਰ੍ਹਾਂ ਕੋਈ ਬਚਾਉਂਦਾ ਹੈ?

**ਪ੍ਰਸ਼ਨਕਰਤਾ** : ਕੋਈ ਨਹੀਂ ਬਚਾਉਂਦਾ।

**ਦਾਦਾਸ਼੍ਰੀ** : ਤਾਂ ਇਸ ਤਰ੍ਹਾਂ ਕਿਉਂ ਬੋਲਦੇ ਹੋ ਕਿ ਮੈਂ ਬਚਾਇਆ ਅਤੇ ਮੈਂ ਇਸ ਤਰ੍ਹਾਂ ਕੀਤਾ?! ਕਸਾਈ ਦੇ ਹੱਥ ਵਿੱਚ ਵੀ ਸੱਤਾ ਨਹੀਂ ਹੈ। ਮਾਰਨ ਦੀ ਸੱਤਾ ਵਾਲਾ ਕੋਈ ਜੰਮਿਆ ਹੀ ਨਹੀਂ। ਇਹ ਤਾਂ ਫਾਲਤੂ ਦਾ ਈਗੋਇਜ਼ਮ ਕਰਦੇ ਹਨ। ਇਹ ਕਸਾਈ ਕਹਿੰਦਾ ਹੈ ਕਿ, 'ਚੰਗੇ-ਚੰਗੇ ਜੀਵ ਕੱਟੇ ਹਨ।' ਉਹ ਉਸਦਾ ਈਗੋਇਜ਼ਮ ਕਰਦਾ ਹੈ, ਤਾਂ ਰੀਅਲ ਕੀ ਕਹਿੰਦਾ ਹੈ?! ਇਸ ਮਾਰਨ ਵਾਲੇ ਦਾ ਮੋਕਸ਼ ਹੋਵੇਗਾ ਜਾਂ ਬਚਾਉਣ ਵਾਲੇ ਦਾ ਮੋਕਸ਼ ਹੋਵੇਗਾ? ਦੋਨਾਂ ਦਾ

ਹੀ ਮੋਕਸ਼ ਨਹੀਂ ਹੈ। ਦੋਵੇਂ ਈਗੋਇਜ਼ਮ ਵਾਲੇ ਹਨ। ਇਹ ਬਚਾਉਣ ਦਾ ਈਗੋਇਜ਼ਮ ਕਰਦਾ ਹੈ ਅਤੇ ਉਹ ਮਾਰਨ ਦਾ ਈਗੋਇਜ਼ਮ ਕਰਦਾ ਹੈ। ਰੀਅਲ ਵਿੱਚ ਨਹੀਂ ਚੱਲੇਗਾ, ਰਿਲੇਟਿਵ ਵਿੱਚ ਚੱਲੇਗਾ।

# ਇਹ ਦੋਵੇਂ ਅਹੰਕਾਰੀ ਹਨ

ਭਗਵਾਨ ਕੋਈ ਕੱਚੀ ਮਾਇਆ ਨਹੀਂ ਹੈ। ਭਗਵਾਨ ਦੇ ਉੱਥੇ ਤਾਂ ਮੋਕਸ਼ ਵਿੱਚ ਜਾਣ ਲਈ ਕਾਨੂੰਨ ਕਿਹੋ ਜਿਹਾ ਹੈ? ਇੱਕ ਸ਼ਰਾਬ ਪੀਣ ਦਾ ਅਹੰਕਾਰ ਕਰਦਾ ਹੈ ਅਤੇ ਇੱਕ ਸ਼ਰਾਬ ਨਾ ਪੀਣ ਦਾ ਅਹੰਕਾਰ ਕਰਦਾ ਹੈ। ਉਹਨਾਂ ਦੋਨਾਂ ਨੂੰ ਭਗਵਾਨ ਮੋਕਸ਼ ਵਿੱਚ ਪ੍ਰਵੇਸ਼ ਨਹੀਂ ਕਰਨ ਦਿੰਦੇ। ਉੱਥੇ ਕੈਫ਼ੀ ਨੂੰ ਪ੍ਰਵੇਸ਼ ਨਹੀਂ ਕਰਨ ਦਿੰਦੇ। ਉੱਥੇ ਨਿਸ਼ਕੈਫ਼ੀ ਨੂੰ ਆਉਣ ਦਿੰਦੇ ਹਨ।

ਇਸ ਲਈ ਜੋ ਲੋਕ ਦਾਰੂ ਨਹੀਂ ਪੀਂਦੇ ਅਤੇ ਉਸਦਾ ਮਨ ਵਿੱਚ ਝੂਠਾ ਘਮੰਡ ਰੱਖਦੇ ਹਨ, ਉਹ ਤਾਂ ਭਿਅੰਕਰ ਗੁਨਾਹ ਹੈ। ਉਹ ਤਾਂ ਦਾਰੂ ਪੀਣ ਵਾਲੇ ਤੋਂ ਵੀ ਗਿਆ ਗੁਜ਼ਰਿਆ ਹੈ। ਦਾਰੂ ਪੀਂਦਾ ਹੋਵੇ ਉਹ ਤਾਂ ਵਿਚਾਰਾ ਇਸ ਤਰ੍ਹਾਂ ਹੀ ਕਹਿੰਦਾ ਹੈ ਕਿ, 'ਸਾਹਿਬ, ਮੈਂ ਤਾਂ ਸਭ ਤੋਂ ਮੂਰਖ ਇਨਸਾਨ ਹਾਂ, ਗਧਾ ਹਾਂ, ਨਲਾਇਕ ਹਾਂ।' ਅਤੇ ਦੋ ਘੜੇ ਪਾਣੀ ਪਾਓ ਨਾ, ਤਾਂ ਵੀ ਉਸਦਾ ਕੈਫ਼ ਉੱਤਰ ਜਾਂਦਾ ਹੈ। ਪਰ ਇਹਨਾਂ ਲੋਕਾਂ ਨੂੰ ਮੋਹ ਦੀ ਜੋ ਦਾਰੂ ਚੜ੍ਹੀ ਹੋਈ ਹੈ, ਉਹ ਅਨਾਦਿ ਜਨਮਾਂ ਤੋਂ ਉਤਰਦੀ ਹੀ ਨਹੀਂ, ਅਤੇ 'ਮੈਂ ਕੁੱਝ ਹਾਂ, ਮੈਂ ਕੁੱਝ ਹਾਂ' ਕਰਦੇ ਰਹਿੰਦੇ ਹਨ।

ਉਸਦਾ ਤੁਹਾਨੂੰ ਇੱਕ ਉਦਾਹਰਣ ਸਮਝਾਵਾਂ। ਇੱਕ ਛੋਟੇ ਜਿਹੇ ਪਿੰਡ ਵਿੱਚ ਇੱਕ ਜੈਨ ਸੇਠ ਰਹਿੰਦਾ ਸੀ। ਸਥਿਤੀ ਸਧਾਰਣ ਸੀ। ਉਹਨਾਂ ਦਾ ਇੱਕ ਪੁੱਤਰ ਤਿੰਨ ਸਾਲ ਦਾ ਅਤੇ ਇੱਕ ਡੇਢ ਸਾਲ ਦਾ ਸੀ। ਅਚਾਨਕ ਪਲੇਗ ਫੈਲਿਆ ਅਤੇ ਮਾਂ-ਬਾਪ ਦੋਵੇਂ ਮਰ ਗਏ। ਦੋਵੇਂ ਬੱਚੇ ਰਹਿ ਗਏ। ਫਿਰ ਪਿੰਡ ਵਾਲਿਆਂ ਨੂੰ ਪਤਾ ਲੱਗਾ, ਉਹ ਸਭ ਇਕੱਠੇ ਹੋਏ ਕਿ ਹੁਣ ਇਹਨਾਂ ਬੱਚਿਆਂ ਦਾ ਕੀ ਕਰੀਏ? ਸਾਨੂੰ ਇਸਦਾ ਰਸਤਾ ਕੱਢਣਾ ਚਾਹੀਦਾ ਹੈ। ਕੋਈ ਬੱਚਿਆਂ ਨੂੰ ਪਾਲਣ ਵਾਲਾ ਮਿਲੇ ਤਾਂ ਚੰਗਾ ਹੈ। ਇੱਕ ਸੁਨਿਆਰ ਸੀ, ਉਸਨੇ ਵੱਡੇ ਮੁੰਡੇ ਨੂੰ ਲੈ ਲਿਆ ਅਤੇ ਦੂਸਰੇ ਨੂੰ ਕੋਈ ਲੈਣ ਵਾਲਾ ਨਹੀਂ ਸੀ, ਇਸ ਲਈ ਇੱਕ ਹੇਠਲੇ ਵਰਣ ਵਾਲਾ (ਨੀਵੀਂ ਜਾਤੀ ਵਾਲਾ) ਕਹਿੰਦਾ ਹੈ, 'ਸਾਹਿਬ, ਮੈਂ ਪਾਲ਼ ਲਵਾਂ?' ਤਾਂ ਲੋਕਾਂ ਨੇ ਕਿਹਾ, 'ਓਏ, ਇਹ ਜੈਨ ਸੇਠ ਦਾ ਪੁੱਤਰ ਅਤੇ ਤੂੰ ਨੀਵੀਂ ਜਾਤੀ ਦਾ।' ਪਰ ਦੂਸਰੇ ਲੋਕ ਬੋਲੇ, 'ਉਹ ਨਹੀਂ ਲਵੇਗਾ ਤਾਂ ਕੌਣ ਲਵੇਗਾ? ਮਰ ਜਾਵੇ ਉਸ

ਨਾਲੋਂ ਘੱਟ ਤੋਂ ਘੱਟ ਜੀਏਗਾ ਤਾਂ ਸਹੀ। ਇਸ ਵਿੱਚ ਕੀ ਮਾੜਾ ਹੈ?' ਇਸ ਤਰ੍ਹਾਂ ਦੋਵੇਂ ਵੱਡੇ ਹੋਏ। ਪਹਿਲਾ ਸੁਨਿਆਰ ਦੇ ਉੱਥੇ ਵੱਡਾ ਹੋਇਆ ਅਤੇ ਵੀਹ-ਬਾਈ ਸਾਲ ਦਾ ਹੋਇਆ ਤਾਂ ਕਹਿੰਦਾ ਹੈ, 'ਦਾਰੂ ਪੀਣਾ ਗੁਨਾਹ ਹੈ, ਮਾਸਾਹਾਰ ਕਰਨਾ, ਉਹ ਗੁਨਾਹ ਹੈ।' ਜਦੋਂ ਕਿ ਦੂਸਰਾ ਅਠਾਰਾਂ-ਵੀਹ ਸਾਲ ਦਾ ਹੋਇਆ ਤਾਂ ਕਹਿੰਦਾ ਹੈ, 'ਦਾਰੂ ਪੀਣੀ ਚਾਹੀਦੀ ਹੈ, ਦਾਰੂ ਬਣਾਉਣੀ ਚਾਹੀਦੀ ਹੈ, ਮਾਸਾਹਾਰ ਕਰਨਾ ਚਾਹੀਦਾ ਹੈ।' ਹੁਣ ਇਹ ਦੋ ਭਰਾ ਇੱਕ ਭਿੰਡੀ ਦੇ ਦੋ ਦਾਣੇ, ਕਿਉਂ ਇਸ ਤਰ੍ਹਾਂ ਅਲੱਗ-ਅਲੱਗ ਬੋਲੇ?

**ਪ੍ਰਸ਼ਨਕਰਤਾ** : ਸੰਸਕਾਰ।

**ਦਾਦਾਸ੍ਰੀ** : ਹਾਂ, ਸੰਸਕਾਰ, ਅਲੱਗ-ਅਲੱਗ ਪਾਣੀ ਦਾ ਸਿੰਚਨ ਹੋਇਆ! ਇਸ ਲਈ ਫਿਰ ਕਿਸੇ ਨੇ ਕਿਹਾ ਕਿ, 'ਇਹ ਤਾਂ ਜੈਨ ਕਹਾਵੇਗਾ ਹੀ ਨਹੀਂ ਨਾ!' ਇੱਕ ਸੰਤ ਸਨ, ਉਹਨਾਂ ਤੋਂ ਪੁੱਛਿਆ ਕਿ 'ਸਾਹਿਬ, ਇਹ ਦੋ ਭਰਾ ਸਨ ਅਤੇ ਇਸ ਤਰ੍ਹਾਂ ਅਲੱਗ-ਅਲੱਗ ਕਹਿੰਦੇ ਹਨ। ਇਹਨਾਂ ਵਿੱਚੋਂ ਮੋਕਸ਼ ਕਿਸਦਾ ਹੋਵੇਗਾ?' ਤਾਂ ਸੰਤ ਕਹਿੰਦੇ ਹਨ, 'ਇਸ ਵਿੱਚ ਮੋਕਸ਼ ਦੀ ਗੱਲ ਕਰਨ ਜਿਹਾ ਹੈ ਹੀ ਨਹੀਂ? ਉਹ ਦਾਰੂ ਨਾ ਪੀਣ ਦਾ ਅਹੰਕਾਰ ਕਰਦਾ ਹੈ, ਮਾਸਾਹਾਰ ਨਾ ਕਰਨ ਦਾ ਅਹੰਕਾਰ ਕਰਦਾ ਹੈ ਅਤੇ ਇਹ ਦਾਰੂ ਪੀਣ ਦਾ ਅਹੰਕਾਰ ਕਰਦਾ ਹੈ, ਮਾਸਾਹਾਰ ਕਰਨ ਦਾ ਅਹੰਕਾਰ ਕਰਦਾ ਹੈ। ਇਸ ਵਿੱਚ ਮੋਕਸ਼ ਦੀ ਗੱਲ ਹੀ ਕਿੱਥੇ ਰਹੀ? ਮੋਕਸ਼ ਦੀ ਗੱਲ ਤਾਂ ਅਲੱਗ ਹੀ ਹੈ। ਉੱਥੇ ਤਾਂ ਨਿਰਹੰਕਾਰੀ ਭਾਵ ਚਾਹੀਦਾ ਹੈ।' ਇਹ ਤਾਂ ਦੋਵੇਂ ਅਹੰਕਾਰੀ ਹਨ। ਇੱਕ ਇਸ ਟੋਏ ਵਿੱਚ ਪਿਆ ਹੈ, ਦੂਜਾ ਦੂਜੇ ਟੋਏ ਵਿੱਚ ਪਿਆ ਹੈ। ਭਗਵਾਨ ਦੋਨਾਂ ਨੂੰ ਅਹੰਕਾਰੀ ਕਹਿੰਦੇ ਹਨ।

## ਸਿਰਫ਼ ਅਹਿੰਸਾ ਦੇ ਪੁਜਾਰੀਆਂ ਦੇ ਲਈ ਹੀ

ਲੋਕ ਜੋ ਮੰਨਦੇ ਹਨ ਉਸ ਤਰ੍ਹਾਂ ਭਗਵਾਨ ਨੇ ਨਹੀਂ ਕਿਹਾ ਹੈ, ਭਗਵਾਨ ਬਹੁਤ ਸਮਝਦਾਰ ਪੁਰਸ਼! ਭਗਵਾਨ ਨੇ ਇਸ ਤਰ੍ਹਾਂ ਕਿਹਾ ਹੈ ਕਿ ਇਸ ਦੁਨੀਆਂ ਵਿੱਚ ਕੋਈ ਇਹੋ ਜਿਹਾ ਨਹੀਂ ਹੈ ਕਿ ਜੋ ਕਿਸੇ ਨੂੰ ਮਾਰ ਸਕੇ। ਕਿਉਂਕਿ ਸਾਇੰਟਿਫ਼ਿਕ ਸਰਕਮਸਟਾਂਸ਼ਿਅਲ ਐਵੀਡੈਂਸ ਹੈ। ਕਿਸ ਤਰ੍ਹਾਂ ਮਾਰ ਸਕਦਾ ਹੈ? ਕਿੰਨੇ ਸਾਰੇ ਸੰਯੋਗ ਇਕੱਠੇ ਹੋਣ ਤੇ ਉਹ ਮਰ ਜਾਂਦਾ ਹੈ! ਅਤੇ ਫਿਰ ਨਾਲ-ਨਾਲ ਇਹ ਵੀ ਕਿਹਾ ਹੈ ਕਿ ਇਹ ਬਿਲਕੁੱਲ ਗੁਪਤ ਰੱਖਣ ਵਾਲੀ ਗੱਲ ਹੈ। ਤਾਂ ਕੋਈ ਕਹੇਗਾ, 'ਸਾਹਿਬ, ਇਸ ਤਰ੍ਹਾਂ ਵੀ ਬੋਲਦੇ ਹੋ ਅਤੇ ਉਸ ਤਰ੍ਹਾਂ ਵੀ ਬੋਲਦੇ ਹੋ?' ਤਾਂ ਭਗਵਾਨ ਕਹਿੰਦੇ ਹਨ, 'ਦੇਖੋ, ਇਹ ਗੱਲ ਸਮਝਦਾਰ ਵਿਅਕਤੀਆਂ

ਦੇ ਲਈ ਹੈ, ਜੋ ਅਹਿੰਸਾ ਦੇ ਪੁਜਾਰੀ ਹਨ, ਉਹਨਾਂ ਦੇ ਲਈ ਹੀ ਇਹ ਵਚਨ ਕਹਿੰਦੇ ਹਾਂ ਅਤੇ ਹਿੰਸਾ ਦੇ ਪੁਜਾਰੀ ਹਨ, ਉਹਨਾਂ ਦੇ ਲਈ ਇਹ ਨਹੀਂ ਕਹਿੰਦੇ। ਨਹੀਂ ਤਾਂ ਉਹ ਭਾਵਨਾ ਕਰੇਗਾ ਕਿ ਮੈਂ ਇਹਨਾਂ ਲੋਕਾਂ ਨੂੰ ਮਾਰ ਦੇਣਾ ਹੈ। ਯਾਨੀ ਇਸ ਭਵ (ਜੀਵਨ) ਵਿੱਚ ਤਾਂ ਉਹ ਨਹੀਂ ਹੋਣ ਵਾਲਾ, ਪਰ ਇਹ ਭਾਵਨਾ ਕਰੇਗਾ ਤਾਂ ਆਉਣ ਵਾਲੇ ਭਵ (ਜੀਵਨ) ਵਿੱਚ ਫ਼ਲ ਆਵੇਗਾ।' ਇਸ ਲਈ ਇਹ ਗੱਲ ਕਿਸਦੇ ਕੋਲ ਕਰਨੀ ਹੈ? ਇਹਨਾਂ ਅਹਿੰਸਾ ਦੇ ਪੁਜਾਰੀਆਂ ਦੇ ਕੋਲ ਹੀ ਗੱਲ ਕਰਨ ਨੂੰ ਕਿਹਾ ਹੈ।

## 'ਇਹ' ਸਭ ਦੇ ਲਈ ਨਹੀਂ ਹੈ

ਭਗਵਾਨ ਨੇ ਕਿਹਾ ਹੈ ਕਿ ਮਾਰਨ ਦਾ ਅਹੰਕਾਰ ਨਾ ਕਰਨਾ ਅਤੇ ਬਚਾਉਣ ਦਾ ਵੀ ਅਹੰਕਾਰ ਨਾ ਕਰਨਾ। ਤੂੰ ਮਾਰੇਂਗਾ ਤਾਂ ਤੇਰਾ ਆਤਮਭਾਵ ਮਰੇਗਾ, ਬਾਹਰ ਕੋਈ ਮਰਨ ਵਾਲਾ ਨਹੀਂ ਹੈ। ਇਸ ਲਈ ਉਸ ਨਾਲ ਖੁਦ ਦੀ ਹਿੰਸਾ ਹੁੰਦੀ ਹੈ, ਦੂਸਰਾ ਕੁੱਝ ਨਹੀਂ ਹੈ। ਆਤਮਾ ਕੋਈ ਇਸ ਤਰ੍ਹਾਂ ਮਰਦਾ ਨਹੀਂ, ਪਰ ਇਹ ਤਾਂ ਖੁਦ, ਖੁਦ ਦੀ ਹਿੰਸਾ ਕਰ ਰਿਹਾ ਹੈ। ਇਸ ਲਈ ਭਗਵਾਨ ਨੇ ਮਨ੍ਹਾ ਕੀਤਾ ਹੈ। ਅਤੇ ਤੂੰ ਬਚਾਵੇਂਗਾ ਉਹ ਝੂਠਾ ਅਹੰਕਾਰ ਕਰ ਰਿਹਾ ਹੈਂ। ਉਹ ਵੀ ਤੂੰ ਆਤਮਭਾਵ ਦੀ ਹਿੰਸਾ ਹੀ ਕਰ ਰਿਹਾ ਹੈਂ। ਇਸ ਲਈ ਇਹ ਦੋਵੇਂ ਗਲਤ ਕਰ ਰਹੇ ਹਨ। ਇਹ ਸਭ ਤੂਫ਼ਾਨ ਛੱਡ ਨਾ। ਬਾਕੀ ਕੋਈ ਕਿਸੇ ਨੂੰ ਮਾਰ ਸਕਦਾ ਹੀ ਨਹੀਂ। ਪਰ ਭਗਵਾਨ ਨੇ ਜੇ ਇਸ ਤਰ੍ਹਾਂ ਸਾਫ-ਸਾਫ ਕਿਹਾ ਹੁੰਦਾ ਕਿ ਮਾਰ ਸਕਦਾ ਹੀ ਨਹੀਂ, ਤਾਂ ਲੋਕ ਅਹੰਕਾਰ ਕਰਦੇ ਕਿ ਮੈਂ ਮਾਰਿਆ! ਇਹ ਸਭ ਕਿਸੇ ਵਿੱਚ ਇੰਨੀ ਤਾਕਤ ਨਹੀਂ ਹੈ। ਬਗੈਰ ਤਾਕਤ ਦਾ ਇਹ ਜਗਤ ਹੈ। ਵਿਅਰਥ ਹੀ ਬਿਨਾਂ ਕੰਮ ਦੇ ਵਿਕਲਪ ਕਰਕੇ ਭਟਕਦੇ ਰਹਿੰਦੇ ਹਨ। ਗਿਆਨੀਆਂ ਨੇ ਦੇਖਿਆ ਹੈ। ਇਹ ਜਗਤ ਕਿਸ ਤਰ੍ਹਾਂ ਚੱਲ ਰਿਹਾ ਹੈ। ਇਸ ਲਈ ਇਹ ਸਭ ਗਲਤ ਵਿਕਲਪ ਵੜ ਗਏ ਹਨ, ਉੱਥੇ ਫਿਰ ਨਿਰਵਿਕਲਪ ਕਿਸ ਤਰ੍ਹਾਂ ਹੋਈਏ?

ਯਾਨੀ ਇਹ ਸਾਰੇ ਜੀਵ ਹਨ ਨਾ, ਉਹ ਕੋਈ ਕਿਸੇ ਨੂੰ ਮਾਰ ਸਕਦੇ ਹੀ ਨਹੀਂ। ਕਿਸੇ ਵਿੱਚ ਮਾਰ ਸਕਣ ਦੀ ਸ਼ਕਤੀ ਹੀ ਨਹੀਂ ਹੈ। ਫਿਰ ਵੀ ਭਗਵਾਨ ਬੋਲੇ ਕਿ ਹਿੰਸਾ ਛੱਡ ਕੇ ਅਹਿੰਸਾ ਵਿੱਚ ਆਓ। ਉਹ ਕੀ ਕਹਿੰਦੇ ਹਨ ਕਿ ਮਾਰਨ ਦਾ ਅਹੰਕਾਰ ਛੱਡੋ। ਦੂਸਰਾ ਕੁੱਝ ਛੱਡਣਾ ਨਹੀਂ ਹੈ, ਮਾਰਨ ਦਾ ਅਹੰਕਾਰ ਛੱਡਣਾ ਹੈ। ਤੁਹਾਡੇ ਮਾਰਨ ਨਾਲ ਮਰਦਾ ਨਹੀਂ, ਤਾਂ ਫਿਰ ਅਹੰਕਾਰ ਕਿਸ ਲਈ

ਕਰਦੇ ਹੋ ਬਿਨਾਂ ਕੰਮ ਦੇ? ਅਹੰਕਾਰ ਕਰਕੇ ਜ਼ਿਆਦਾ ਲਪੇਟ ਵਿੱਚ ਆਓਗੇ, ਭਿਅੰਕਰ ਜ਼ੋਖ਼ਿਮ ਮੁੱਲ ਲਵੋਗੇ। ਉਸ ਜੀਵ ਨੂੰ ਉਸਦੇ ਨਿਮਿਤ ਨਾਲ ਮਰਨ ਦਿਓ ਨਾ! ਉਹ ਮਰਨ ਵਾਲਾ ਹੀ ਹੈ, ਪਰੰਤੂ ਤੁਸੀਂ ਅਹੰਕਾਰ ਕਿਸ ਲਈ ਕਰਦੇ ਹੋ? ਇਸ ਲਈ ਅਹੰਕਾਰ ਬੰਦ ਕਰਵਾਉਣ ਦੇ ਲਈ ਭਗਵਾਨ ਨੇ ਅਹਿੰਸਾ ਦੀ ਪ੍ਰੇਰਣਾ ਦਿੱਤੀ ਹੈ। ਮਾਰਨ ਦਾ ਜੋ ਅਹੰਕਾਰ ਹੈ, ਉਸਨੂੰ ਛੁਡਵਾਉਣ ਦੇ ਲਈ ਇਹ ਸਾਰੀਆਂ ਗੱਲਾਂ ਕੀਤੀਆਂ ਗਈਆਂ ਹਨ।

**ਪ੍ਰਸ਼ਨਕਰਤਾ** : ਇੰਨਾ ਪਚਾਉਣਾ ਸਧਾਰਣ ਮਨੁੱਖ ਲਈ ਜ਼ਰੂਰਤ ਤੋਂ ਜ਼ਿਆਦਾ ਗਿਆਨ ਨਹੀਂ ਕਹਾਉਂਦਾ?

**ਦਾਦਾਸ਼੍ਰੀ** : ਨਾ, ਉਹ ਪਚੇ ਇਹੋ ਜਿਹਾ ਨਹੀ ਹੈ। ਇਸ ਲਈ ਖ਼ੁੱਲ੍ਹਾ ਨਹੀਂ ਕੀਤਾ। ਸਭ ਨੂੰ ਇਸ ਤਰ੍ਹਾਂ ਹੀ ਕਿਹਾ ਕਿ ਤੁਸੀਂ ਬਚਾਓ, ਨਹੀਂ ਤਾਂ ਇਹ ਮਰ ਜਾਵੇਗਾ।

## ਮਾਰਨ-ਬਚਾਉਣ ਦਾ ਗੁਪਤ ਰਹੱਸ

ਹੁਣ ‘ਇਸਨੇ ਜੀਵ ਨੂੰ ਮਾਰਿਆ, ਇਸਨੇ ਇਸ ਤਰ੍ਹਾਂ ਕੀਤਾ, ਇਸਨੇ ਬਚਾਇਆ’ ਉਹ ਸਭ ਵਿਹਾਰ ਮਾਤਰ ਹੈ। ਇਹ ਕਰੈਕਟ ਨਹੀਂ ਹੈ। ਰੀਅਲ ਵਿੱਚ ਕੀ ਹੈ? ਕੋਈ ਵੀ ਜੀਵ ਕਿਸੇ ਵੀ ਜੀਵ ਨੂੰ ਮਾਰ ਹੀ ਨਹੀਂ ਸਕਦਾ। ਉਸਨੂੰ ਮਾਰਨ ਲਈ ਤਾਂ ਸਾਰੇ ਸਾਇੰਟਿਫਿਕ ਸਰਕਮਸਟਾਂਸ਼ੀਅਲ ਐਵੀਡੈਂਸ ਇਕੱਠੇ ਹੋਣ, ਤਾਂ ਹੀ ਮਰੇ। ਕੋਈ ਇੱਕ ਵਿਅਕਤੀ ਇਕੱਲਾ ਇਸ ਤਰ੍ਹਾਂ ਮਾਰ ਹੀ ਨਹੀਂ ਸਕਦਾ। ਹੁਣ ਐਵੀਡੈਂਸ ਇਕੱਠੇ ਹੋਣ ਤਾਂ ਹੀ ਮਰਦਾ ਹੈ ਅਤੇ ਐਵੀਡੈਂਸ ਆਪਣੇ ਹੱਥ ਵਿੱਚ ਹੈ ਨਹੀਂ। ਇਸ ਲਈ ਕੋਈ ਵੀ ਜੀਵ ਕਿਸੇ ਵੀ ਜੀਵ ਨੂੰ ਬਚਾ ਹੀ ਨਹੀਂ ਸਕਦਾ। ਉਹ ਤਾਂ ਸਾਇੰਟਿਫਿਕ ਸਰਕਮਸਟਾਂਸ਼ੀਅਲ ਐਵੀਡੈਂਸ ਹੋਣ ਤਾਂ ਹੀ ਬਚਦਾ ਹੈ, ਨਹੀਂ ਤਾਂ ਨਹੀਂ ਬਚਦਾ। ਇਹ ਤਾਂ ਸਿਰਫ਼ ਬਚਾਉਣ ਦਾ ਅਹੰਕਾਰ ਕਰਦਾ ਹੈ। ਪਰ ਨਾਲ-ਨਾਲ ਇਸ ਤਰ੍ਹਾਂ ਕਿਹਾ ਹੈ ਕਿ ਤੂੰ ਮਨ ਵਿੱਚੋਂ ਭਾਵ ਕੱਢ ਦੇ ਕਿ ਮੈਂ ਮਾਰਨਾ ਹੈ। ਕਿਉਂਕਿ ਭਾਵ ਇੱਕ ਐਵੀਡੈਂਸ ਹੈ। ਉਹ ਦੂਸਰੇ ਐਵੀਡੈਂਸ ਇਕੱਠੇ ਹੁੰਦੇ ਹਨ ਅਤੇ ਇਹ ਐਵੀਡੈਂਸ ਇਕੱਠਾ ਹੋਵੇ ਉਦੋਂ ਕੰਮ ਹੋ ਜਾਵੇਗਾ। ਮਤਲਬ ਉਹਨਾਂ ਵਿੱਚੋਂ ‘ਵਨ ਆੱਫ ਦੀ ਐਵੀਡੈਂਸ’ ‘ਖ਼ੁਦ ਦਾ’ ਭਾਵ ਹੈ। ਉਸਦੇ ਕਾਰਨ ਸਾਰੇ ਐਵੀਡੈਂਸਾਂ ਦਾ ‘ਖ਼ੁਦ’ ਈਗੋਇਜ਼ਮ ਕਰਦਾ ਹੈ।

# ਮਰਣਕਾਲ ਵਿੱਚ ਹੀ ਮਰਣ

ਇਹ ਤਾਂ ਅਸੀਂ ਸੂਖ਼ਮ ਗੱਲ ਕਹਿਣਾ ਚਾਹੁੰਦੇ ਹਾਂ ਕਿ ਕਿਸੇ ਜੀਵ ਨੂੰ ਉਸਦਾ ਮਰਣਕਾਲ ਦਾ ਸੰਯੋਗ ਹੋਏ ਬਿਨਾਂ ਕਿਸੇ ਤੋਂ ਮਾਰਿਆ ਨਹੀਂ ਜਾ ਸਕਦਾ। ਹੁਣ ਜੇ ਸੱਤ ਬੱਕਰੇ ਹੋਣ ਨਾ, ਤਾਂ ਉਹ ਦੋ ਵੇਚਦਾ ਹੈ ਅਤੇ ਜਿਸਦਾ ਮਰਣਕਾਲ ਆਇਆ ਹੋਵੇ, ਉਹ ਉਸਨੂੰ ਹੀ ਵੇਚਦਾ ਹੈ। ਓਏ, ਤੈਨੂੰ ਸੱਤ ਵਿੱਚੋਂ ਇਹ ਦੋ ਪਿਆਰੇ ਨਹੀਂ ਸਨ? ਉਹ ਵੀ ਚੰਗੇ ਹੀ ਹਨ ਵਿਚਾਰੇ, ਤਾਂ ਤੂੰ ਉਹਨਾਂ ਨੂੰ ਕਿਉਂ ਦੇ ਦਿੰਦਾ ਹੈਂ? ਅਤੇ ਬੱਕਰਾ ਵੀ ਉਸਦੇ ਨਾਲ ਖੁਸ਼ ਹੋ ਕੇ ਜਾਂਦਾ ਹੈ। ਕਿਉਂਕਿ ਮਰਣਕਾਲ ਆਇਆ ਹੈ ਇਸ ਲਈ! ਫਿਰ ਉੱਥੇ ਉਸਨੂੰ ਕਸਾਈਖਾਨੇ ਵਿੱਚ ਰੰਗਦੇ-ਕਰਦੇ ਹਨ ਨਾ, ਤਾਂ ਉਹ ਅੰਦਰ ਖੁਸ਼ ਵੀ ਹੁੰਦਾ ਹੈ। ਉਹ ਸਮਝਦਾ ਹੈ ਕਿ ਦੀਵਾਲੀ ਆਈ ਹੈ। ਇਹੋ ਜਿਹਾ ਜਗਤ ਹੈ। ਪਰੰਤੂ ਇਹ ਸਭ ਸਮਝਣ ਯੋਗ ਹੈ।

ਇਸ ਲਈ ਉਸਦੇ ਮਰਣਕਾਲ ਤੋਂ ਬਿਨਾਂ ਬਾਹਰ ਤਾਂ ਕੋਈ ਮਰਦਾ ਨਹੀਂ ਹੈ। ਪਰ ਤੂੰ ਮਾਰਨ ਦਾ ਭਾਵ ਕਰਦਾ ਹੈਂ, ਇਸ ਲਈ ਤੈਨੂੰ ਭਾਵਹਿੰਸਾ ਲਾਗੂ ਹੁੰਦੀ ਹੈ ਅਤੇ ਉਸ ਨਾਲ ਤੇਰੇ ਆਤਮਾ ਦੀ ਹਿੰਸਾ ਹੋ ਰਹੀ ਹੈ। ਤੂੰ ਆਪਣੀ ਖੁਦ ਦੀ ਹਿੰਸਾ ਕਰ ਰਿਹਾ ਹੈਂ। ਬਾਹਰ ਤਾਂ ਉਹ ਮਰਨ ਵਾਲਾ ਹੋਵੇਗਾ ਉਦੋਂ ਮਰੇਗਾ। ਉਸਦਾ ਟਾਈਮ ਆਵੇਗਾ, ਉਸਦਾ ਸੰਯੋਗ ਆ ਮਿਲੇਗਾ ਅਤੇ ਇਹ ਤਾਂ ਸਾਇੰਟਿਫਿਕ ਸਰਕਮਸਟਾਂਸ਼ੀਅਲ ਐਵੀਡੈਂਸ ਹੈ। ਕਿੰਨੇ ਸਾਰੇ ਐਵੀਡੈਂਸ ਇਕੱਠੇ ਹੋਣ ਜਿਹੜੇ ਅੱਖਾਂ ਨਾਲ ਦਿਸਦੇ ਨਹੀਂ ਇਹੋ ਜਿਹੇ ਐਵੀਡੈਂਸ ਇਕੱਠੇ ਹੋਣ, ਉਦੋਂ ਉਹ ਜੀਵ ਮਰਦਾ ਹੈ। ਇਸ ਲਈ ਉਸਨੂੰ ਮਨ ਵਿੱਚ ਇਸ ਤਰ੍ਹਾਂ ਲੱਗਦਾ ਹੈ ਕਿ 'ਮੈਂ ਮਾਰ ਦਿੱਤਾ।' 'ਓਏ, ਤੇਰੀ ਮਾਰਨ ਦੀ ਇੱਛਾ ਤਾਂ ਨਹੀਂ ਸੀ ਫਿਰ ਕਿਸ ਤਰ੍ਹਾਂ ਮਾਰਿਆ ਉਸਨੂੰ?' ਤਾਂ ਕਹੇਗਾ, 'ਪਰ ਮੇਰਾ ਪੈਰ ਤਾਂ ਉਸ ਉੱਤੇ ਪਿਆ ਨਾ?' 'ਓਏ, ਪੈਰ ਤੇਰਾ ਹੈ? ਤੇਰੇ ਪੈਰ ਨੂੰ ਪਕਸ਼ਾਘਾਤ (ਪੈਰਾਲਾਈਜ਼) ਨਹੀਂ ਹੁੰਦਾ?' ਤਾਂ ਕਹੇਗਾ, 'ਪਕਸ਼ਾਘਾਤ (ਪੈਰਾਲਾਈਜ਼) ਤਾਂ ਪੈਰ ਨੂੰ ਹੁੰਦਾ ਹੈ।' ਤਾਂ ਇਹ ਪੈਰ ਤੇਰਾ ਨਹੀਂ ਹੈ। ਤੇਰੀ ਵਸਤੂ (ਆਤਮਾ) ਨੂੰ ਪਕਸ਼ਾਘਾਤ (ਪੈਰਾਲਾਈਜ਼) ਨਹੀਂ ਹੁੰਦਾ। ਤੂੰ ਪੈਰ ਦੇ ਉੱਪਰ ਆਪਣਾ ਮਾਲਕੀ ਭਾਵ ਰੱਖਦਾ ਹੈਂ, ਪਰ ਇਹ ਝੂਠੀ ਮਾਲਕੀ ਹੈ। ਕਿਸੇ ਗਿਆਨੀ ਪੁਰਖ਼ ਨੂੰ ਪੁੱਛ ਕੇ ਆ, ਕਿ ਇਹ ਮੇਰਾ ਹੈ ਜਾਂ ਪਰਾਇਆ ਹੈ? ਇਹ ਪੁੱਛ ਨਾ! ਪੁੱਛੇਂ ਤਾਂ ਗਿਆਨੀ ਪੁਰਖ਼ ਸਮਝਾ ਦੇਣ ਕਿ ਭਾਈ, ਇਹ ਸਭ ਤੇਰਾ ਨਹੀਂ ਹੈ। ਇਹ ਪੈਰ ਵੀ ਪਰਾਇਆ, ਇਹ ਦੂਸਰਾ ਸਭ ਵੀ ਪਰਾਇਆ ਅਤੇ ਇਹ (ਆਤਮਾ) ਤੇਰਾ। ਇਸ ਤਰ੍ਹਾਂ

ਗਿਆਨੀ ਪੁਰਖ਼ ਸਭ ਸਪਸ਼ਟ ਕਰ ਦੇਣਗੇ। ਗਿਆਨੀ ਪੁਰਖ਼ ਕੋਲੋਂ 'ਸਰਵੇ' ਕਰਵਾ ਲਓ। ਇਹ ਤਾਂ ਲੋਕਾਂ ਦੇ ਕੋਲੋਂ 'ਸਰਵੇ' ਕਰਵਾਉਂਦਾ ਹੈ। ਪਰ ਇਹ 'ਸਰਵੇ' ਕਰਨ ਵਾਲੇ ਤਾਂ ਪਾਗਲ ਹਨ। ਉਹ ਤਾਂ ਪਰਾਈ ਵਸਤੂ ਨੂੰ ਹੀ ਮੇਰੀ ਕਹਿੰਦੇ ਹਨ। ਇਸ ਲਈ ਸੱਚਾ 'ਸਰਵੇ' ਹੋਇਆ ਹੀ ਨਹੀਂ। ਗਿਆਨੀ ਪੁਰਖ਼ ਸਰਵੇ ਕਰਕੇ ਅਲੱਗ ਕਰ ਦਿੰਦੇ ਹਨ ਅਤੇ ਲਾਈਨ ਆੱਫ ਡਿਮਾਰਕੇਸ਼ਨ ਪਾ ਦਿੰਦੇ ਹਨ ਕਿ ਇਹ ਇੰਨਾ ਹਿੱਸਾ ਤੁਹਾਡਾ, ਇਹ ਇੰਨਾ ਹਿੱਸਾ ਪਰਾਇਆ। ਜੋ ਕਦੇ ਵੀ ਆਪਣਾ ਨਹੀਂ ਹੁੰਦਾ, ਉਹ ਪਰਾਇਆ ਕਹਾਉਂਦਾ ਹੈ। ਚਾਹੇ ਜਿੰਨੀ ਸਿਰ-ਖਪਾਈ ਕਰੀਏ, ਫਿਰ ਵੀ ਉਹ ਆਪਣਾ ਨਹੀਂ ਹੁੰਦਾ।

ਹੁਣ ਮਰਣਕਾਲ ਕਿਸੇ ਦੇ ਵੱਸ ਦੀ ਗੱਲ ਨਹੀਂ ਹੈ। ਪਰ ਭਗਵਾਨ ਨੇ ਇਹ ਦੱਸਿਆ ਨਹੀਂ ਹੈ ਕਿ ਇਸਦੇ ਪਿੱਛੇ ਕਾਰਨ ਹਨ। ਕੁੱਝ ਗਿਆਨ ਦੱਸੇ ਨਹੀਂ ਜਾ ਸਕਦੇ। ਭਗਵਾਨ ਨੇ ਜੇ ਇਹ ਗੱਲ ਵਿਸਤਾਰਪੂਰਵਕ ਕੀਤੀ ਹੁੰਦੀ ਤਾਂ ਲੋਕਾਂ ਨੂੰ ਬਹੁਤ ਕੁਝ ਸਮਝ ਵਿੱਚ ਆ ਜਾਂਦਾ। ਫਿਰ ਵੀ ਇਹ ਗੱਲ ਭਗਵਾਨ ਨੇ ਕੀਤੀ ਹੈ, ਪਰ ਲੋਕਾਂ ਨੂੰ ਸਮਝ ਵਿੱਚ ਨਹੀਂ ਆਈ ਹੈ। ਭਗਵਾਨ ਨੇ ਸਾਰੀ ਹੀ ਸਪਸ਼ਟਤਾ ਕੀਤੀ ਹੈ। ਪਰ ਉਹ ਸਭ ਸੂਤਰਾਂ ਵਿੱਚ ਹੈ। ਉਹਨਾਂ ਲੱਖ ਸੂਤਰਾਂ ਨੂੰ ਪਿਘਲਾਈਏ ਤਾਂ ਇੰਨਾ ਪਿਘਲੇ। ਭਗਵਾਨ ਜੋ ਬੋਲੇ, ਉਹ ਸੋਨੇ ਦੇ ਰੂਪ ਵਿੱਚ ਨਿਕਲਿਆ ਅਤੇ ਗੌਤਮ ਸੁਆਮੀ ਸਭ ਸੂਤ 'ਤੇ ਚੜ੍ਹਾਉਂਦੇ ਰਹੇ। ਹੁਣ ਜਦੋਂ ਕੋਈ ਗੌਤਮ ਸੁਆਮੀ ਵਰਗਾ ਹੋਵੇ, ਤਾਂ ਵਾਪਸ ਉਹਨਾਂ ਸੂਤਰਾਂ ਵਿੱਚੋਂ ਸੋਨਾ ਕੱਢੇ। ਪਰ ਗੌਤਮ ਸੁਆਮੀ ਵਰਗੇ ਆਉਣਗੇ ਕਦੋਂ ਅਤੇ ਸੋਨਾ ਕੱਢਣਗੇ ਕਦੋਂ ਅਤੇ ਆਪਣੇ ਦਿਨ ਬਦਲਣਗੇ ਕਦੋਂ?

## 'ਮਾਰਨਾ ਨਹੀਂ ਹੈ' ਇਹ ਨਿਸ਼ਚਾ ਕਰੋ

ਹੁਣ ਕਿੰਨੇ ਹੀ ਲੋਕਾਂ ਨੇ ਨਿਸ਼ਚਾ ਕੀਤਾ ਹੈ ਕਿ 'ਅਸੀਂ ਨਾਮਾਤਰ ਦੀ ਵੀ ਹਿੰਸਾ ਨਹੀਂ ਕਰਾਂਗੇ। ਕਿਸੇ ਜੀਵ-ਜੰਤੂ ਨੂੰ ਮਾਰਨਾ ਨਹੀਂ ਹੈ। ਇਹੋ ਜਿਹਾ ਨਿਸ਼ਚਾ ਕੀਤਾ ਹੋਵੇ ਤਾਂ ਫਿਰ ਉਸ ਤੋਂ ਜੀਵ-ਜੰਤੂ ਕੋਈ ਮਰਨ ਦੇ ਲਈ ਫਾਲਤੂ ਹੀ ਨਹੀਂ ਹੁੰਦਾ। ਉਸਦੇ ਪੈਰ ਦੇ ਥੱਲੇ ਆਵੇ ਤਾਂ ਵੀ ਬਚ ਕੇ ਚਲਾ ਜਾਂਦਾ ਹੈ। ਅਤੇ 'ਮੈਂ ਜੀਵ ਮਾਰਨੇ ਹੀ ਹਨ' ਇਹੋ ਜਿਹਾ ਜਿਸਨੇ ਨਿਸ਼ਚਾ ਕੀਤਾ ਹੈ, ਉੱਥੇ ਮਰਨ ਲਈ ਸਭ ਤਿਆਰ ਹਨ।

ਬਾਕੀ, ਭਗਵਾਨ ਨੇ ਕਿਹਾ ਹੈ ਕਿ ਇਸ ਜਗਤ ਵਿੱਚ ਕੋਈ ਮਨੁੱਖ ਕਿਸੇ ਵੀ ਜੀਵ ਨੂੰ ਮਾਰ ਸਕਦਾ ਹੀ ਨਹੀਂ। ਤਾਂ ਕੋਈ ਕਹੇ, 'ਹੇ ਭਗਵਾਨ, ਇਸ

ਤਰ੍ਹਾਂ ਕਿਉਂ ਬੋਲਦੇ ਹੋ? ਅਸੀਂ ਮਾਰਦੇ ਹੋਏ ਸਭ ਨੂੰ ਦੇਖਿਆ ਹੈ ਨਾ!' ਤਾਂ ਭਗਵਾਨ ਕਹਿੰਦੇ ਹਨ, 'ਨਹੀਂ, ਉਸਨੇ ਮਾਰਨ ਦੇ ਭਾਵ ਕੀਤੇ ਹਨ ਅਤੇ ਇਹਨਾਂ ਜੀਵਾਂ ਦਾ ਮਰਣਕਾਲ ਆ ਰਿਹਾ ਹੈ। ਇਸ ਲਈ ਇਸਦਾ ਮਰਣਕਾਲ ਆਵੇ ਉਦੋਂ ਉਸਨੂੰ ਸੰਯੋਗ ਮਿਲ ਜਾਂਦਾ ਹੈ, ਮਾਰਨ ਦੇ ਭਾਵ ਵਾਲੇ ਨਾਲ ਮਿਲ ਜਾਂਦਾ ਹੈ। ਬਾਕੀ ਮਾਰ ਤਾਂ ਸਕਦਾ ਹੀ ਨਹੀਂ। ਪਰ ਮਰਣਕਾਲ ਆਵੇ ਤਾਂ ਮਰਦੇ ਹਨ ਅਤੇ ਉਦੋਂ ਹੀ ਉਹ ਮਿਲ ਜਾਂਦਾ ਹੈ। ਇਹ ਗੱਲ ਬਹੁਤ ਝੀਨੀ (ਗਹਿਰੀ) ਹੈ। ਵਰਲਡ ਜੇ ਸਮਝਿਆ ਹੁੰਦਾ ਨਾ ਅੱਜ, ਤਾਂ ਆਸ਼ਚਰਿਆਚਕਿਤ (ਅਚੰਭਿਤ, ਆਫ਼ਰੀਨ) ਹੋ ਜਾਂਦਾ!

**ਪ੍ਰਸ਼ਨਕਰਤਾ** : ਟ੍ਰੇਨ ਨਾਲ ਐਕਸੀਡੈਂਟ ਹੁੰਦਾ ਹੈ ਅਤੇ ਟ੍ਰੇਨ ਦੇ ਹੇਠਾਂ ਆ ਕੇ ਆਦਮੀ ਮਰ ਜਾਂਦਾ ਹੈ। ਤਾਂ ਇਸ ਵਿੱਚ ਟ੍ਰੇਨ ਨੇ ਕਿਹੜਾ ਨਿਸ਼ਚਾ ਕੀਤਾ ਸੀ?

**ਦਾਦਾਸ਼੍ਰੀ** : ਟ੍ਰੇਨ ਨੂੰ ਨਿਸ਼ਚੇ ਦੀ ਜ਼ਰੂਰਤ ਹੀ ਨਹੀਂ ਹੁੰਦੀ। ਇਹ ਤਾਂ ਜਿਸਦਾ ਮਰਣਕਾਲ ਆ ਜਾਂਦਾ ਹੈ ਨਾ, ਤਾਂ ਉਹ ਕਹੇਗਾ ਕਿ, 'ਅਸੀਂ ਚਾਹੇ ਜਿਵੇਂ ਮਰਜ਼ੀ ਮਰੀਏ।' 'ਇਸ ਦੀ ਪਰਵਾਹ ਹੀ ਨਹੀਂ' ਇਹੋ ਜਿਹਾ ਭਾਵ ਹੋਵੇ ਤਾਂ ਉਸ ਤਰ੍ਹਾਂ ਦਾ ਮਰਣ ਆਉਂਦਾ ਹੈ। ਉਸਨੇ ਜਿਸ ਤਰ੍ਹਾਂ ਦੇ ਭਾਵ ਕੀਤੇ ਹੋਣ, ਉਸ ਤਰ੍ਹਾਂ ਦੇ ਭਾਵਾਂ ਨਾਲ ਹੀ ਉਸਦਾ ਹਿਸਾਬ ਬਣਦਾ ਹੈ। ਪਰੰਤੂ ਮਰਣਕਾਲ ਆਏ ਬਿਨਾਂ ਕਿਸੇ ਤੋਂ ਮਰਦਾ ਨਹੀਂ।

ਇਸ ਲਈ ਇਸ ਵਿੱਚ ਕਿਹੜਾ 'ਸੇਂਟੇਨਸ' ਸਮਝਣਾ ਹੈ? ਕਿ ਕਿਸੇ ਜੀਵ ਦਾ ਮਰਣਕਾਲ ਨਾ ਆਇਆ ਹੋਵੇ, ਉਦੋਂ ਤੱਕ ਕੋਈ ਮਾਰ ਹੀ ਨਹੀਂ ਸਕਦਾ ਅਤੇ ਮਰਣਕਾਲ ਕਿਸੇ ਦੇ ਹੱਥ ਵਿੱਚ ਨਹੀਂ ਹੈ।

## ਨਹੀਂ 'ਮਰਦਾ' ਕੋਈ ਭਗਵਾਨ ਦੀ ਭਾਸ਼ਾ ਵਿੱਚ

**ਪ੍ਰਸ਼ਨਕਰਤਾ** : ਪਰੰਤੂ ਇਹ ਜੋ ਹਿੰਸਾ ਨਹੀਂ ਕਰਨੀ ਉਹ ਦੈਵੀ ਗੁਣ ਹੈ ਜਾਂ ਨਹੀਂ? ਯਾਨੀ ਹਿੰਸਾ ਕਰਨਾ ਉਹ ਗੁਨਾਹ ਹੈ ਜਾਂ ਨਹੀਂ?

**ਦਾਦਾਸ਼੍ਰੀ** : ਮੈਂ ਤੁਹਾਨੂੰ ਗੁਪਤ ਗੱਲ ਦੱਸਾਂ?! ਇਹਨਾਂ ਸਭ ਦੇ ਸਾਹਮਣੇ, ਕੋਈ ਦੁਰਉਪਯੋਗ ਕਰੇ ਇਹੋ ਜਿਹਾ ਨਹੀਂ, ਇਸ ਲਈ ਕਹਿ ਰਿਹਾ ਹਾਂ।

ਭਗਵਾਨ ਦੀ ਦ੍ਰਿਸ਼ਟੀ ਵਿੱਚ ਇਸ ਜਗਤ ਵਿੱਚ ਕੋਈ ਮਰਦਾ ਹੀ ਨਹੀਂ। ਭਗਵਾਨ ਦੀ ਭਾਸ਼ਾ ਵਿੱਚ ਕੋਈ ਮਰਦਾ ਹੀ ਨਹੀਂ, ਲੋਕ-ਭਾਸ਼ਾ ਵਿੱਚ ਮਰਦਾ ਹੈ। ਇਸ ਭ੍ਰਾਂਤੀ ਦੀ ਭਾਸ਼ਾ ਵਿੱਚ ਮਰਦਾ ਹੈ। ਇਹ ਖੁੱਲ੍ਹੀ ਗੱਲ ਕਹੀ। ਕਦੇ ਵੀ ਬੋਲਿਆ ਨਹੀਂ। ਅੱਜ ਤੁਹਾਡੇ ਸਾਹਮਣੇ ਕਹਿ ਰਿਹਾ ਹਾਂ।

ਭਗਵਾਨ ਦੇ ਗਿਆਨ ਵਿੱਚ ਜੋ ਵਰਤਦਾ ਹੈ, ਉਹ ਮੇਰੇ ਗਿਆਨ ਵਿੱਚ ਵਰਤਦਾ ਹੈ, ਉਹ ਇਹ ਹੈ ਕਿ ਇਸ ਜਗਤ ਵਿੱਚ ਕੋਈ ਜੀਵਿਤ ਹੈ ਨਹੀਂ ਅਤੇ ਕੋਈ ਮਰਿਆ ਹੀ ਨਹੀਂ। ਜਦੋਂ ਦੀ ਇਹ ਦੁਨੀਆਂ ਚੱਲ ਰਹੀ ਹੈ, ਉਦੋਂ ਤੋਂ ਕੋਈ ਮਰਿਆ ਹੀ ਨਹੀਂ। ਜੋ ਮਰਦਾ ਹੋਇਆ ਦਿਸਦਾ ਹੈ ਉਹ ਭ੍ਰਾਂਤੀ ਹੈ। ਅਤੇ ਜਨਮ ਲੈਂਦਾ ਹੋਇਆ ਦਿਸਦਾ ਹੈ ਉਹ ਵੀ ਭ੍ਰਾਂਤੀ ਹੈ। ਇਹ ਮੈਂ ਭਗਵਾਨ ਦੀ ਭਾਸ਼ਾ ਦੀ ਖੁੱਲ੍ਹੀ ਹਕੀਕਤ ਕਹਿ ਦਿੱਤੀ। ਹੁਣ ਤੁਸੀਂ ਪੁਰਾਣੀ ਸਮਝ ਨੂੰ ਫੜ ਕੇ ਰੱਖਣਾ ਹੋਵੇ ਤਾਂ ਫੜੀ ਰੱਖਣਾ ਅਤੇ ਨਾ ਫੜਨਾ ਹੋਵੇ ਤਾਂ ਨਵੀਂ ਨੂੰ ਫੜ ਲੈਣਾ। ਸਾਡੀ ਇਹ ਗੱਲ ਸਮਝ ਵਿੱਚ ਆਈ ਤੁਹਾਨੂੰ?

**ਪ੍ਰਸ਼ਨਕਰਤਾ** : ਗੱਲ ਸਮਝ ਵਿੱਚ ਆਈ, ਪਰ ਤੁਸੀਂ ਬਹੁਤ ਹੀ ਅਸਪਸ਼ਟ ਰੂਪ ਵਿੱਚ ਕਹੀ ਹੈ।

**ਦਾਦਾਸ੍ਰੀ** : ਹਾਂ, ਮਤਲਬ ਭਗਵਾਨ ਦੀ ਭਾਸ਼ਾ ਵਿੱਚ ਕੋਈ ਮਰਦਾ ਹੀ ਨਹੀਂ। ਹਜ਼ਾਰਾਂ ਵਿਅਕਤੀ ਉੱਥੇ ਕੱਟ ਗਏ ਹੋਣ। ਉਹ ਮਹਾਵੀਰ ਭਗਵਾਨ ਨੂੰ ਪਤਾ ਲੱਗੇ, ਤਾਂ ਮਹਾਵੀਰ ਭਗਵਾਨ ਨੂੰ ਕੋਈ ਅਸਰ ਨਹੀਂ ਹੁੰਦਾ। ਕਿਉਂਕਿ ਉਹ ਜਾਣਦੇ ਹਨ ਕਿ ਕੋਈ ਮਰਦਾ ਹੀ ਨਹੀਂ। ਇਹ ਤਾਂ ਲੋਕਾਂ ਦੇ ਲਈ ਮਰਦੇ ਹਨ, ਅਸਲ ਵਿੱਚ ਮਰਦਾ ਨਹੀਂ ਹੈ। ਜੋ ਦਿਸਦਾ ਹੈ, ਉਹ ਸਭ ਭ੍ਰਾਂਤੀ ਹੈ। ਮੈਨੂੰ ਕੋਈ ਵੀ ਕਦੇ ਵੀ ਮਰਦਾ ਹੋਇਆ ਦਿਸਿਆ ਹੀ ਨਹੀਂ ਨਾ! ਤੁਹਾਨੂੰ ਦਿਸਦਾ ਹੈ, ਓਨੀਆਂ ਸ਼ੰਕਾਵਾਂ ਤੁਹਾਨੂੰ ਹੁੰਦੀਆਂ ਹਨ ਕਿ 'ਕੀ ਹੋ ਜਾਵੇਗਾ, ਕੀ ਹੋ ਜਾਵੇਗਾ?' ਤਾਂ ਮੈਂ ਕਹਾਂਗਾ ਕਿ, 'ਭਾਈ, ਕੁੱਝ ਨਹੀਂ ਹੋਵੇਗਾ, ਤੂੰ ਮੇਰੀ ਆਗਿਆ ਵਿੱਚ ਰਹੀਂ।'

ਇਸ ਲਈ ਅੱਜ ਸੂਖ਼ਮ ਗੱਲ ਮੈਂ ਕਹਿ ਦਿੱਤੀ ਕਿ ਭਗਵਾਨ ਦੀ ਭਾਸ਼ਾ ਵਿੱਚ ਕੋਈ ਮਰਦਾ ਨਹੀਂ। ਫਿਰ ਵੀ ਭਗਵਾਨ ਨੂੰ ਲੋਕਾਂ ਨੇ ਕਿਹਾ ਕਿ, 'ਭਗਵਾਨ, ਇਹ ਗਿਆਨ ਖੁੱਲ੍ਹਾ ਕਰ ਦਿਓ ਨਾ!' ਤਾਂ ਭਗਵਾਨ ਕਹਿੰਦੇ ਹਨ, 'ਨਾ, ਖੁੱਲ੍ਹੇ ਰੂਪ ਵਿੱਚ ਕਿਹਾ ਜਾਵੇ ਇਸ ਤਰ੍ਹਾਂ ਨਹੀਂ ਹੈ। ਲੋਕ ਫਿਰ ਇਸ ਤਰ੍ਹਾਂ ਹੀ ਸਮਝਣਗੇ ਕਿ ਕੋਈ ਮਰਦਾ ਹੀ ਨਹੀਂ। ਇਸ ਲਈ ਉਹ ਉਸਨੂੰ ਖਾ (ਕੱਚਾ ਚਬਾ) ਜਾਣ, ਦੇ ਭਾਵ ਕਰਨਗੇ, ਭਾਵ ਵਿਗਾੜਨਗੇ।' ਲੋਕਾਂ ਦੇ ਭਾਵ ਵਿਗੜਨਗੇ ਇਸ ਲਈ ਭਗਵਾਨ ਨੇ ਇਹ ਗਿਆਨ ਖੁੱਲ੍ਹਾ ਨਹੀਂ ਕੀਤਾ। ਅਗਿਆਨੀ ਲੋਕਾਂ ਦੇ ਭਾਵ ਵਿਗੜਨ ਵਿੱਚ ਸਮਾਂ ਨਹੀਂ ਲੱਗਦਾ ਅਤੇ ਭਾਵ ਵਿਗੜੇ ਯਾਨੀ 'ਖੁਦ' ਉਸ ਤਰ੍ਹਾਂ ਦਾ ਹੋ ਜਾਂਦਾ ਹੈ। ਕਿਉਂਕਿ ਜੋ ਹੈ ਉਹ ਖੁਦ ਹੀ ਹੈ, ਉਸਦਾ ਕੋਈ ਉੱਪਰੀ ਹੀ ਨਹੀਂ ਹੈ।

ਇਸ ਲਈ ਜਦੋਂ ਤੱਕ ਗਲਤ ਧਾਰਨਾ ਹੈ, ਉਦੋਂ ਤੱਕ ਇਸ ਤਰ੍ਹਾਂ ਬੋਲਿਆ ਹੀ ਨਹੀਂ ਜਾ ਸਕਦਾ ਕਿ ਭਗਵਾਨ ਦੀ ਭਾਸ਼ਾ ਵਿੱਚ ਕੋਈ ਮਰਦਾ ਨਹੀਂ। ਇਹ ਤਾਂ ਤੁਸੀਂ ਪੁੱਛਿਆ ਚੰਗੀ ਤਰ੍ਹਾਂ, ਤਾਂ ਮੈਨੂੰ ਖੁੱਲ੍ਹਾ ਕਰਨਾ ਪਿਆ। ਇਹ ਵੀ ਆਪਣੇ 'ਮਹਾਤਮਾਵਾਂ' ਦੇ ਵਿੱਚ ਕਹਿਣ ਵਿੱਚ ਹਰਜ਼ ਨਹੀਂ ਹੈ। ਇਹ 'ਮਹਾਤਮਾ' ਦੁਰਉਪਯੋਗ ਕਰਨ ਇਹੋ ਜਿਹੇ ਨਹੀਂ ਹਨ। ਤੁਸੀਂ 'ਭਗਵਾਨ ਦੀ ਭਾਸ਼ਾ ਵਿੱਚ ਕੋਈ ਮਰਦਾ ਨਹੀਂ ਹੈ' ਇਹ ਬਾਅਦ ਵਿੱਚ ਸਭ ਨੂੰ ਕਹਿ ਦਿਓਗੇ?

**ਪ੍ਰਸ਼ਨਕਰਤਾ** : ਮੈਨੂੰ ਕਿਸੇ ਦਾ ਡਰ ਨਹੀਂ ਹੈ। ਮੈਂ ਤਾਂ ਹਿੰਮਤ ਨਾਲ ਕਹਾਂਗਾ।

**ਦਾਦਾਸ਼੍ਰੀ** : ਨਹੀਂ ਕਹਿਣਾ। ਇਹ ਗਿਆਨ ਖੁੱਲ੍ਹਾ ਕੀਤਾ ਜਾਵੇ ਇਹੋ ਜਿਹਾ ਨਹੀਂ ਹੈ। ਭਗਵਾਨ ਦੀ ਭਾਸ਼ਾ ਦਾ ਗਿਆਨ ਤਾਂ ਜੋ 'ਸ਼ੁੱਧਾਤਮਾ' ਹੋ ਗਿਆ ਹੈ, ਉਸਨੂੰ ਹੀ ਜਾਣਨਾ ਚਾਹੀਦਾ ਹੈ। ਦੂਸਰਿਆਂ ਦੇ ਜਾਣਨ ਲਈ ਇਹ ਗਿਆਨ ਨਹੀਂ ਹੈ। ਦੂਸਰੇ ਲੋਕਾਂ ਦੇ ਲਈ ਇਹ ਪੋਇਜ਼ਨ (ਜ਼ਹਿਰ) ਹੈ।

## ਭਾਰਤ ਵਿੱਚ ਭਾਵ ਹਿੰਸਾ ਭਾਰੀ (ਜ਼ਿਆਦਾ)

**ਪ੍ਰਸ਼ਨਕਰਤਾ** : ਅਹਿੰਸਾ ਦਾ ਵੱਡੇ ਪੱਧਰ 'ਤੇ ਪ੍ਰਚਾਰ ਕਰਨ ਵਿੱਚ ਬਹੁਤ ਸਮਾਂ ਲੱਗੇਗਾ?

**ਦਾਦਾਸ਼੍ਰੀ** : ਬਹੁਤ ਸਮਾਂ ਲੱਗੇ ਤਾਂ ਵੀ ਪ੍ਰਚਾਰ ਪੂਰਾ-ਪੂਰਾ ਨਹੀਂ ਹੋਵੇਗਾ। ਕਿਉਂਕਿ ਸੰਸਾਰ ਮਤਲਬ ਕੀ? ਹਿੰਸਾਤਮਕ ਰੁਖ (ਰਵੱਈਆ) ਹੀ ਸਾਰਾ। ਇਸ ਲਈ ਇਹ ਮੇਲ ਨਹੀਂ ਖਾਵੇਗਾ। ਇਹ ਤਾਂ ਹਿੰਦੁਸਤਾਨ ਵਿੱਚ ਥੋੜ੍ਹਾ-ਬਹੁਤ ਅਹਿੰਸਾ ਪਾਲਣ ਦੇ ਲਈ ਤਿਆਰ ਹੁੰਦੇ ਹਨ। ਬਾਕੀ ਸਭ ਲੋਕ ਤਾਂ ਅਹਿੰਸਾ ਨੂੰ ਸਮਝਦੇ ਹੀ ਨਹੀਂ ਨਾ!

**ਪ੍ਰਸ਼ਨਕਰਤਾ** : ਪਰ ਜੀਵਾਂ ਨੂੰ ਬਚਾਉਣਾ, ਉਸਦੇ ਪਿੱਛੇ ਸੂਖ਼ਮ ਅਹਿੰਸਾ ਦਾ ਭਾਵ ਹੈ?

**ਦਾਦਾਸ਼੍ਰੀ** : ਬਚਾਉਣਾ ਮਤਲਬ ਸੂਖ਼ਮ ਨਹੀਂ, ਸਥੂਲ ਅਹਿੰਸਾ ਹੈ। ਸੂਖ਼ਮ ਤਾਂ ਸਮਝਣਗੇ ਨਹੀਂ। ਸੂਖ਼ਮ ਅਹਿੰਸਾ ਕਿਸ ਤਰ੍ਹਾਂ ਸਮਝਣਗੇ ਉਹ? ਇਹਨਾਂ ਲੋਕਾਂ ਨੂੰ ਸਥੂਲ ਵੀ ਅਜੇ ਸਮਝ ਵਿੱਚ ਨਹੀਂ ਆਉਂਦਾ ਨਾ, ਤਾਂ ਸੂਖ਼ਮ ਕਦੋਂ ਸਮਝ ਵਿੱਚ ਆਵੇਗਾ? ਇਹ ਸਥੂਲ ਅਹਿੰਸਾ ਤਾਂ ਉਹਨਾਂ ਦੇ ਖ਼ੂਨ ਵਿੱਚ ਪਈ ਹੋਈ ਹੈ ਨਾ, ਇਸ ਲਈ ਇਹ ਛੋਟੇ ਪ੍ਰਕਾਰ ਦੇ ਜੀਵਾਂ ਦੀ ਅਹਿੰਸਾ ਦਾ ਧਿਆਨ

ਰੱਖਦੇ ਹਨ। ਬਾਕੀ, ਸਭ ਲੋਕ ਖੁਦ ਦੇ ਘਰ ਵਿੱਚ ਸਾਰਾ ਦਿਨ ਹਿੰਸਾ ਹੀ ਕਰਦੇ ਰਹਿੰਦੇ ਹਨ, ਕੁੱਝ ਅਪਵਾਦ ਸਿਵਾਏ!

**ਪ੍ਰਸ਼ਨਕਰਤਾ** : ਇਹਨਾਂ ਵੈਸਟਰਨ ਕੰਟਰੀਜ਼ ਵਿੱਚ ਵੀ ਨਿਰੰਤਰ ਹਿੰਸਾ ਹੀ ਕਰਦੇ ਰਹਿੰਦੇ ਹਨ। ਖਾਣ ਵਿੱਚ, ਪੀਣ ਵਿੱਚ, ਹਰੇਕ ਕੰਮ ਵਿੱਚ। ਘਰ ਵਿੱਚ ਵੀ ਹਿੰਸਾ। ਮੱਖੀਆਂ ਮਾਰਨਾ, ਮੱਛਰ ਮਾਰਨੇ, ਬਾਹਰ ਪਾਰਕ ਵਿੱਚ ਵੀ ਹਿੰਸਾ, ਦਵਾਈਆਂ ਛਿੜਕਣਾ, ਜੀਵ-ਜੰਤੂ ਮਾਰ ਦੇਣਾ, ਬਾਗ-ਬਗੀਚੇ ਵਿੱਚ ਵੀ ਹਿੰਸਾ, ਤਾਂ ਉਹ ਲੋਕ ਕਿਸ ਤਰ੍ਹਾਂ ਛੁੱਟਣ?

**ਦਾਦਾਸ਼੍ਰੀ** : ਓਏ, ਉਹਨਾਂ ਦੀ ਹਿੰਸਾ ਨਾਲੋਂ ਤਾਂ ਇਸ ਹਿੰਦੁਸਤਾਨ ਦੇ ਲੋਕ ਜ਼ਿਆਦਾ ਹਿੰਸਾ ਕਰਦੇ ਹਨ। ਦੂਸਰੀ ਹਿੰਸਾ ਦੇ ਬਦਲੇ ਇਹ ਹਿੰਸਾ ਬਹੁਤ ਖਰਾਬ ਹੈ। ਸਾਰਾ ਦਿਨ ਆਤਮਾ ਦੀ ਹੀ ਹਿੰਸਾ ਕਰਦੇ ਹਨ। ਭਾਵ ਹਿੰਸਾ ਕਹਿੰਦੇ ਹਨ ਉਸਨੂੰ।

**ਪ੍ਰਸ਼ਨਕਰਤਾ** : ਇਹ ਲੋਕ ਤਾਂ ਖੁਦ ਦੇ ਆਤਮਾ ਦੀ ਹੀ ਹਿੰਸਾ ਕਰਦੇ ਹਨ, ਪਰ ਉਹ ਲੋਕ ਤਾਂ ਦੂਸਰਿਆਂ ਦੀ ਆਤਮਾ ਦੀ ਹਿੰਸਾ ਕਰਦੇ ਹਨ।

**ਦਾਦਾਸ਼੍ਰੀ** : ਨਾ। ਇਹ ਲੋਕ ਤਾਂ ਸਭ ਦੇ ਆਤਮਾ ਦੀ ਹਿੰਸਾ ਕਰਦੇ ਹਨ। ਜੋ-ਜੋ ਮਿਲਦਾ ਹੈ, ਉਹਨਾਂ ਸਭ ਦੀ ਹਿੰਸਾ ਕਰਦੇ ਹਨ। ਕੰਮ ਹੀ ਇਹਨਾਂ ਦਾ ਉਲਟਾ ਹੈ। ਇਸ ਲਈ ਤਾਂ ਉਹ ਲੋਕ ਸੁਖੀ ਹਨ ਨਾ! ਦੂਸਰਾ, ਇਸ ਤਰ੍ਹਾਂ ਇਹਨੂੰ-ਉਹਨੂੰ ਦੁੱਖ ਦੇਣ ਦੇ ਵਿਚਾਰ ਹੀ ਨਹੀਂ ਅਤੇ 'ਆਈ ਵਿੱਲ ਹੈਲਪ ਯੂ, ਆਈ ਵਿੱਲ ਹੈਲਪ ਯੂ' ਕਰਿਆ ਕਰਦੇ ਹਨ ਅਤੇ ਆਪਣੇ ਇੱਥੇ ਤਾਂ ਮਤਲਬ ਰੱਖਦੇ ਹਨ, 'ਮੈਨੂੰ ਕੰਮ ਆਵੇਗਾ' ਤਾਂ ਹੈਲਪ ਕਰਦੇ ਹਨ, ਨਹੀਂ ਤਾਂ ਨਹੀਂ ਕਰਦੇ। ਪਹਿਲਾਂ ਹਿਸਾਬ ਕੱਢ ਕੇ ਦੇਖ ਲੈਂਦੇ ਹਨ ਕਿ ਮੈਨੂੰ ਕੰਮ ਆਵੇਗਾ! ਇਸ ਤਰ੍ਹਾਂ ਹਿਸਾਬ ਕੱਢਦੇ ਹਨ ਕਿ ਨਹੀਂ ਕੱਢਦੇ?

ਇਸ ਲਈ ਭਗਵਾਨ ਨੇ ਭਾਵ ਹਿੰਸਾ ਨੂੰ ਬਹੁਤ ਵੱਡੀ ਹਿੰਸਾ ਕਿਹਾ ਹੈ ਅਤੇ ਉਸ ਤਰ੍ਹਾਂ ਪੂਰਾ ਹਿੰਦੁਸਤਾਨ ਭਾਵ ਹਿੰਸਾ ਕਰ ਰਿਹਾ ਹੈ।

**ਪ੍ਰਸ਼ਨਕਰਤਾ** : ਪਰ ਇੱਥੇ ਤਾਂ ਅਹਿੰਸਾ 'ਤੇ ਸਭ ਤੋਂ ਜ਼ਿਆਦਾ ਜ਼ੋਰ ਦਿੰਦੇ ਹਨ।

**ਦਾਦਾਸ਼੍ਰੀ** : ਫਿਰ ਵੀ ਸਭ ਤੋਂ ਜ਼ਿਆਦਾ ਹਿੰਸਾ ਇੱਥੋਂ ਦੇ ਲੋਕਾਂ ਦੀ ਹੈ। ਕਿਉਂਕਿ ਸਾਰਾ ਦਿਨ ਕਲੇਸ਼-ਕਲੇਸ਼ ਅਤੇ ਕਲੇਸ਼ ਹੀ ਕਰਦੇ ਰਹਿੰਦੇ ਹਨ। ਉਸਦਾ ਕੀ ਕਾਰਣ ਹੈ? ਕਿ ਇੱਥੋਂ ਦੇ ਲੋਕ ਜ਼ਿਆਦਾ ਜਾਗ੍ਰਿਤ ਹਨ। ਫਿਰ ਵੀ ਅੱਜ ਦੇ ਬੱਚੇ ਜੋ ਉਲਟੇ ਰਸਤੇ ਚੱਲ ਪਏ ਹਨ, ਉਹਨਾਂ ਨੂੰ ਇਹੋ ਜਿਹੀ ਭਾਵ

ਹਿੰਸਾ ਜ਼ਿਆਦਾ ਨਹੀਂ ਹੈ ਵਿਚਾਰਿਆਂ ਨੂੰ। ਕਿਉਂਕਿ ਉਹ ਮਾਸਾਹਾਰ ਕਰਦੇ ਹਨ ਅਤੇ ਸਭ ਕੁੱਝ ਕਰਦੇ ਹਨ ਇਸ ਲਈ ਜੜ ਵਰਗੇ ਹੋ ਗਏ ਹਨ। ਇਸ ਲਈ ਜੜ ਵਿੱਚ ਭਾਵ ਹਿੰਸਾ ਜ਼ਿਆਦਾ ਨਹੀਂ ਹੁੰਦੀ। ਬਾਕੀ, ਜ਼ਿਆਦਾ ਜਾਗ੍ਰਿਤ ਹੋਵੇ ਉੱਥੇ ਕੇਵਲ ਭਾਵ ਹਿੰਸਾ ਹੁੰਦੀ ਹੈ। ਇਸ ਲਈ ਸਾਰਾ ਦਿਨ ਕਲੇਸ਼, ਕਲੇਸ਼ ... ਪਿਆਲੇ ਫੁੱਟਣ ਤਾਂ ਵੀ ਕਲੇਸ਼! ਕੁੱਝ ਹੋ ਗਿਆ ਤਾਂ ਵੀ ਕਲੇਸ਼!

## ਭਾਵ ਸੁਤੰਤਰ, ਦ੍ਰਵਯ ਪਰਤੰਤਰ

**ਪ੍ਰਸ਼ਨਕਰਤਾ** : ਫਿਰ ਵੀ ਚਾਹੇ ਜਿਵੇਂ ਵੀ, ਪਰ ਅਹਿੰਸਾ ਤਾਂ ਹੋਈ ਹੀ ਨਾ?

**ਦਾਦਾਸ਼੍ਰੀ** : ਭਾਵ ਹੈ ਉਹ ਸੁਤੰਤਰ ਹਿੰਸਾ ਹੈ ਅਤੇ ਦ੍ਰਵਯ ਹੈ ਉਹ ਪਰਤੰਤਰ ਹਿੰਸਾ ਹੈ। ਉਹ ਖ਼ੁਦ ਦੇ ਕਾਬੂ ਵਿੱਚ ਨਹੀਂ ਹੈ। ਇਸ ਲਈ ਇਹ ਪਰਤੰਤਰ ਅਹਿੰਸਾ ਪਾਲਦੇ ਹਨ। ਅੱਜ ਉਹਨਾਂ ਦਾ ਉਹ ਪੁਰਸ਼ਾਰਥ ਨਹੀਂ ਹੈ।

ਇਸ ਲਈ ਇਹ ਜੋ ਅਹਿੰਸਾ ਹੈ, ਉਹ ਸਥੂਲ ਜੀਵਾਂ ਦੇ ਲਈ ਅਹਿੰਸਾ ਹੈ, ਪਰ ਉਹ ਗਲਤ ਨਹੀਂ ਹੈ। ਜਦੋਂ ਕਿ ਭਗਵਾਨ ਨੇ ਕੀ ਕਿਹਾ ਹੋਇਆ ਹੈ ਕਿ ਇਹ ਅਹਿੰਸਾ ਤੁਸੀਂ ਬਾਹਰ ਪਾਲਦੇ ਹੋ, ਉਹ ਸੰਪੂਰਨ ਅਹਿੰਸਾ ਪਾਲੋ, ਸੂਖ਼ਮ ਜੀਵ ਜਾਂ ਸਥੂਲ ਜੀਵ ਸਭ ਦੇ ਲਈ ਅਹਿੰਸਾ ਪਾਲੋ, ਪਰ ਤੁਹਾਡੇ ਆਤਮਾ ਦੀ ਭਾਵ ਹਿੰਸਾ ਨਾ ਹੋਵੇ, ਇਹ ਪਹਿਲਾਂ ਦੇਖੋ। ਇਹ ਤਾਂ ਨਿਰੰਤਰ ਭਾਵ ਹਿੰਸਾ ਹੀ ਹੋ ਰਹੀ ਹੈ। ਹੁਣ ਇਸ ਭਾਵ ਹਿੰਸਾ ਲਈ ਲੋਕ ਮੂੰਹ ਤੋਂ ਬੋਲਦੇ ਜ਼ਰੂਰ ਹਨ, ਪਰ ਭਾਵ ਹਿੰਸਾ ਕਿਸਨੂੰ ਕਹਿੰਦੇ ਹਨ, ਉਹ ਸਮਝਣਾ ਚਾਹੀਦਾ ਹੈ ਨਾ? ਮੇਰੇ ਕੋਲ ਗੱਲਬਾਤ ਹੋਵੇ ਤਾਂ ਮੈਂ ਸਮਝਾਵਾਂ।

ਭਾਵ ਹਿੰਸਾ ਕਿਸੇ ਨੂੰ ਦਿਸਦੀ ਨਹੀਂ ਹੈ ਅਤੇ ਸਿਨੇਮਾ ਦੀ ਤਰ੍ਹਾਂ, ਸਿਨੇਮਾ ਚੱਲਦਾ ਹੈ ਨਾ, ਉਹ ਅਸੀਂ ਦੇਖਦੇ ਹਾਂ, ਇਸ ਤਰ੍ਹਾਂ ਦਿਖਾਈ ਦੇਵੇ ਉਹ ਸਭ ਦ੍ਰਵਯ ਹਿੰਸਾ ਹੈ। ਭਾਵ ਹਿੰਸਾ ਵਿੱਚ ਇੰਨਾ ਸੂਖ਼ਮ ਵਰਤਦਾ ਹੈ ਅਤੇ ਦ੍ਰਵਯ ਹਿੰਸਾ ਤਾਂ ਦਿਸਦੀ ਹੈ, ਪ੍ਰਤੱਖ, ਮਨ-ਵਚਨ-ਕਾਇਆ ਨਾਲ ਜੋ ਜਗਤ ਵਿੱਚ ਦਿਸਦਾ ਹੈ, ਉਹ ਦ੍ਰਵਯ ਹਿੰਸਾ ਹੈ।

## ਪਹਿਲਾਂ ਭਾਵ ਹਿੰਸਾ ਤੋਂ ਬਚੋ

ਇਸ ਲਈ ਭਗਵਾਨ ਨੇ ਅਹਿੰਸਾ ਅਲੱਗ ਪ੍ਰਕਾਰ ਦੀ ਕਹੀ ਕਿ ਫ਼ਸਟ ਅਹਿੰਸਾ ਕਿਹੜੀ? ਆਤਮਹੱਤਿਆ ਨਾ ਹੋਵੇ। ਪਹਿਲਾਂ ਅੰਦਰ ਤੋਂ ਭਾਵ ਹਿੰਸਾ ਨਾ ਹੋਵੇ ਉਸਨੂੰ ਦੇਖਣ ਨੂੰ ਕਿਹਾ ਹੈ, ਉਸਦੇ ਬਦਲੇ ਕਿੱਥੇ ਤੋਂ ਕਿੱਥੇ ਚਲਾ

ਗਿਆ। ਪਰ ਇਹ ਤਾਂ ਭਾਵ ਹਿੰਸਾ ਤਾਂ ਸਭ ਹੋ ਹੀ ਰਹੀ ਹੈ, ਨਿਰੰਤਰ ਭਾਵ ਹਿੰਸਾ ਹੋ ਰਹੀ ਹੈ। ਇਸ ਲਈ ਸ਼ੁਰੂਆਤ ਵਿੱਚ ਭਾਵ ਹਿੰਸਾ ਬੰਦ ਕਰਨੀ ਹੈ ਅਤੇ ਦ੍ਰਵਯ ਹਿੰਸਾ ਤਾਂ ਕਿਸੇ ਦੇ ਹੱਥ ਵਿੱਚ ਹੀ ਨਹੀਂ ਹੈ। ਫਿਰ ਵੀ ਇਸ ਤਰ੍ਹਾਂ ਬੋਲਣਾ ਨਹੀਂ ਚਾਹੀਦਾ। ਇਸ ਤਰ੍ਹਾਂ ਬੋਲੋਗੇ ਤਾਂ ਜ਼ੋਖ਼ਿਮ ਆਵੇਗਾ। ਬਾਹਰ ਸਭ ਦੇ ਸਾਹਮਣੇ ਨਹੀਂ ਬੋਲਣਾ ਚਾਹੀਦਾ। ਸਮਝਦਾਰ ਵਿਅਕਤੀ ਨੂੰ ਹੀ ਕਿਹਾ ਜਾ ਸਕਦਾ ਹੈ। ਇਸ ਲਈ ਵੀਤਰਾਗਾਂ ਨੇ ਸਭ ਖੁੱਲ੍ਹਾ ਨਹੀਂ ਕੀਤਾ। ਬਾਕੀ ਦ੍ਰਵਯ ਹਿੰਸਾ ਕਿਸੇ ਦੇ ਹੱਥ ਵਿੱਚ ਨਹੀਂ ਹੈ, ਕਿਸੇ ਜੀਵ ਦੇ ਤਾਬੇ ਵਿੱਚ ਹੈ ਹੀ ਨਹੀਂ। ਪਰ ਜੇ ਇਸ ਤਰ੍ਹਾਂ ਕਿਹਾ ਜਾਵੇ ਨਾ ਤਾਂ ਲੋਕ ਆਉਣ ਵਾਲਾ ਜਨਮ ਵਿਗਾੜਨਗੇ। ਕਿਉਂਕਿ ਭਾਵ ਕੀਤੇ ਬਿਨਾਂ ਰਹਿੰਦੇ ਨਹੀਂ ਨਾ! ਕਿ 'ਇਹ ਹੱਥ ਵਿੱਚ ਹੈ ਹੀ ਨਹੀਂ, ਹੁਣ ਤਾਂ ਮਾਰਨ ਵਿੱਚ ਦੋਸ਼ ਹੀ ਨਹੀਂ ਨਾ!' ਭਾਵ ਹਿੰਸਾ ਹੀ ਬੰਦ ਕਰਨੀ ਹੈ। ਮਤਲਬ ਵੀਤਰਾਗ ਕਿੰਨੇ ਸਮਝਦਾਰ ਸਨ! ਇੱਕ ਅੱਖਰ ਵੀ ਇਸ ਬਾਰੇ ਲਿਖਿਆ ਹੈ? ਦੇਖੋ, ਇੰਨਾ ਵੀ ਲੀਕੇਜ਼ ਹੋਣ ਦਿੱਤਾ! ਤੀਰਥੰਕਰ ਕਿੰਨੇ ਸਮਝਦਾਰ ਪੁਰਸ਼ ਸਨ, ਜਿੱਥੇ ਪੈਰ ਰੱਖਣ ਉੱਥੇ ਤੀਰਥ!

ਦ੍ਰਵਯ ਹਿੰਸਾ ਬੰਦ ਕਰੀਏ, ਤਾਂ ਹੀ ਭਾਵ ਹਿੰਸਾ ਰੱਖੀ ਜਾ ਸਕਦੀ ਹੈ ਇਸ ਤਰ੍ਹਾਂ ਹੈ ਵਾਪਸ। ਫਿਰ ਵੀ ਭਾਵ ਹਿੰਸਾ ਦੀ ਕੀਮਤ ਜ਼ਿਆਦਾ ਹੈ। ਇਸ ਲਈ ਜੀਵਾਂ ਦੀ 'ਹਿੰਸਾ-ਅਹਿੰਸਾ' ਵਿੱਚ ਪੈਣ ਨੂੰ ਭਗਵਾਨ ਨੇ ਨਹੀਂ ਕਿਹਾ ਹੈ। ਭਗਵਾਨ ਕਹਿੰਦੇ ਹਨ, 'ਤੂੰ ਭਾਵ ਹਿੰਸਾ ਨਾ ਕਰ। ਫਿਰ ਤੂੰ ਅਹਿੰਸਕ ਮੰਨਿਆ ਜਾਵੇਂਗਾ।' ਇੰਨਾ ਸ਼ਬਦ ਭਗਵਾਨ ਨੇ ਕਿਹਾ ਹੈ।

## ਇਸ ਤਰ੍ਹਾਂ ਹੁੰਦੀ ਹੈ ਭਾਵ ਅਹਿੰਸਾ

ਇਸ ਲਈ ਸਭ ਤੋਂ ਵੱਡੀ ਹਿੰਸਾ ਭਗਵਾਨ ਨੇ ਕਿਹੜੀ ਕਹੀ? ਕਿ 'ਇਸ ਆਦਮੀ ਨੇ ਕਿਸੇ ਜੀਵ ਨੂੰ ਮਾਰ ਦਿੱਤਾ, ਉਸਨੂੰ ਅਸੀਂ ਹਿੰਸਾ ਨਹੀਂ ਕਹਿੰਦੇ ਪਰ ਇਸ ਆਦਮੀ ਨੇ ਜੀਵ ਨੂੰ ਮਾਰਨ ਦਾ ਭਾਵ ਕੀਤਾ, ਇਸ ਲਈ ਉਸਨੂੰ ਅਸੀਂ ਹਿੰਸਾ ਕਹਿੰਦੇ ਹਾਂ।' ਬੋਲੋ, ਹੁਣ ਲੋਕ ਕੀ ਸਮਝਦੇ ਹਨ? 'ਇਸਨੇ ਜੀਵ ਨੂੰ ਮਾਰ ਦਿੱਤਾ, ਇਸ ਲਈ ਇਸਨੂੰ ਹੀ ਫੜੋ।' ਤਾਂ ਕੋਈ ਕਹੇਗਾ, 'ਇਸਨੇ ਜੀਵਾਂ ਨੂੰ ਮਾਰਿਆ ਤਾਂ ਨਹੀਂ ਨਾ?' ਮਾਰੇ ਨਾ ਹੋਣ ਉਸਦਾ ਵੀ ਹਰਜ਼ ਨਹੀਂ ਹੈ। ਪਰੰਤੂ ਭਾਵ ਕੀਤਾ ਨਾ ਉਸਨੇ, ਕਿ ਜੀਵ ਮਾਰਨੇ ਚਾਹੀਦੇ ਹਨ, ਇਸ ਲਈ ਉਹੀ ਗੁਨਾਹਗਾਰ ਹੈ। ਜੀਵ ਨੂੰ ਤਾਂ 'ਵਿਵਸਥਿਤ' ਮਾਰਦਾ ਹੈ। ਮਾਰਨ ਵਾਲਾ ਤਾਂ ਸਿਰਫ਼ ਅਹੰਕਾਰ ਕਰਦਾ ਹੈ ਕਿ ਮੈਂ ਮਾਰਿਆ। ਅਤੇ ਜੋ ਭਾਵ ਕਰਦਾ ਹੈ, ਉਹ ਤਾਂ ਖੁਦ ਮਾਰਦਾ ਹੈ।

ਤੁਸੀਂ ਕਹੋ ਕਿ ਜੀਵਾਂ ਨੂੰ ਬਚਾਉਣਾ ਚਾਹੀਦਾ ਹੈ। ਫਿਰ ਬਚਣ ਜਾਂ ਨਾ ਬਚਣ, ਉਸਦੇ ਜ਼ਿੰਮੇਦਾਰ ਤੁਸੀਂ ਨਹੀਂ ਹੋ। ਤੁਸੀਂ ਕਹੋ ਕਿ 'ਇਹਨਾਂ ਜੀਵਾਂ ਨੂੰ ਬਚਾਉਣਾ ਚਾਹੀਦਾ ਹੈ,' ਤੁਸੀਂ ਇੰਨਾ ਹੀ ਕਰਨਾ ਹੈ। ਫਿਰ ਹਿੰਸਾ ਹੋ ਗਈ, ਉਸਦੇ ਜ਼ਿੰਮੇਦਾਰ ਤੁਸੀਂ ਨਹੀਂ ਹੋ! ਹਿੰਸਾ ਹੋਈ ਉਸਦਾ ਪਛਤਾਵਾ, ਉਸਦਾ ਪ੍ਰਤੀਕ੍ਰਮਣ ਕਰਨਾ ਉਸ ਨਾਲ ਸਭ ਜ਼ਿੰਮੇਦਾਰੀ ਖ਼ਤਮ ਹੋ ਗਈ।

ਹੁਣ ਇੰਨੀਆਂ ਜ਼ਿਆਦਾ ਸੂਖ਼ਮ ਗੱਲਾਂ ਕਿਸ ਤਰ੍ਹਾਂ ਮਨੁੱਖ ਨੂੰ ਸਮਝ ਵਿੱਚ ਆਉਣ? ਉਸਦੀ ਬਿਸਾਤ (ਔਕਾਤ) ਕੀ ਹੈ? ਇੰਨਾ ਜ਼ਿਆਦਾ ਦਰਸ਼ਨ ਕਿੱਥੋਂ ਲਿਆਵੇ? ਮੇਰੀਆਂ ਇਹ ਸਾਰੀਆਂ ਗੱਲਾਂ ਉੱਥੇ ਲੈ ਜਾਵੇ ਤਾਂ ਉਲਟਾ ਸਮਝੇ ਵਾਪਸ। ਪਬਲਿਕ ਵਿੱਚ ਇਸ ਤਰ੍ਹਾਂ ਅਸੀਂ ਨਹੀਂ ਕਹਿੰਦੇ। ਪਬਲਿਕ ਵਿੱਚ ਕਿਹਾ ਨਹੀਂ ਜਾ ਸਕਦਾ ਨਾ! ਤੁਹਾਨੂੰ ਸਮਝ ਵਿੱਚ ਆਉਂਦਾ ਹੈ?

ਭਾਵ ਅਹਿੰਸਾ ਯਾਨੀ ਮੈਂ ਕਿਸੇ ਵੀ ਜੀਵ ਨੂੰ ਮਾਰਨਾ ਹੈ, ਇਹ ਭਾਵ ਕਦੇ ਵੀ ਨਹੀਂ ਹੋਣਾ ਚਾਹੀਦਾ ਅਤੇ ਕਿਸੇ ਵੀ ਜੀਵ ਨੂੰ ਮੈਂ ਦੁੱਖ ਦੇਣਾ ਹੈ, ਇਹੋ ਜਿਹਾ ਭਾਵ ਪੈਦਾ ਨਹੀਂ ਹੋਣਾ ਚਾਹੀਦਾ। ਮਨ-ਵਚਨ-ਕਾਇਆ ਤੋਂ ਕਿਸੇ ਜੀਵ ਨੂੰ ਜ਼ਰਾ ਜਿੰਨਾ ਵੀ ਦੁੱਖ ਨਾ ਹੋਵੇ, ਸਿਰਫ਼ ਇਹ ਭਾਵਨਾ ਹੀ ਕਰਨੀ ਹੈ। ਕਿਰਿਆ ਨਹੀਂ, ਭਾਵਨਾ ਹੀ ਕਰਨੀ ਹੈ। ਕਿਰਿਆ ਵਿੱਚ ਤਾਂ ਤੂੰ ਕਿਸ ਤਰ੍ਹਾਂ ਬਚਾਉਣ ਵਾਲਾ ਹੈਂ? ਸੁਆਸੋਸੁਆਸ ਵਿੱਚ ਕਿੰਨੇ ਹੀ ਲੱਖਾਂ ਜੀਵ ਮਰ ਜਾਂਦੇ ਹਨ ਅਤੇ ਇੱਥੇ ਜੀਵਾਂ ਦੀਆਂ ਟੋਲੀਆਂ ਟਕਰਾਉਂਦੀਆਂ ਹਨ ਉਹ ਟਕਰਾਉਣ ਨਾਲ ਹੀ ਮਰ ਜਾਂਦੇ ਹਨ। ਕਿਉਂਕਿ ਅਸੀਂ ਤਾਂ ਉਹਨਾਂ ਲਈ ਵੱਡੇ-ਵੱਡੇ ਪੱਥਰਾਂ ਵਰਗੇ ਦਿਸਦੇ ਹਾਂ। ਉਹਨਾਂ ਲਈ ਇਸ ਤਰ੍ਹਾਂ ਹੈ ਕਿ ਇਹ ਪੱਥਰ ਟਕਰਾਇਆ।

## ਸਭ ਤੋਂ ਵੱਡੀ ਆਤਮਹਿੰਸਾ, ਕਸ਼ਾਏ

ਜਿੱਥੇ ਕ੍ਰੋਧ-ਮਾਨ-ਮਾਇਆ-ਲੋਭ ਹਨ, ਉੱਥੇ ਆਤਮ ਹਿੰਸਾ ਹੈ ਅਤੇ ਇਹ ਦੂਜੀ ਜੀਵਾਂ ਦੀ ਹਿੰਸਾ ਹੈ। ਭਾਵ ਹਿੰਸਾ ਦਾ ਅਰਥ ਕੀ? ਤੇਰੀ ਖ਼ੁਦ ਦੀ ਜੋ ਹਿੰਸਾ ਹੁੰਦੀ ਹੈ, ਇਹ ਕ੍ਰੋਧ-ਮਾਨ-ਮਾਇਆ-ਲੋਭ ਨਾਲ, ਇਹ ਤੈਨੂੰ ਖ਼ੁਦ ਨੂੰ ਹੀ ਬੰਧਨ ਕਰਵਾਉਂਦੇ ਹਨ, ਇਸ ਲਈ ਖ਼ੁਦ 'ਤੇ ਰਹਿਮ ਖਾ। ਪਹਿਲਾਂ ਖ਼ੁਦ ਦੀ ਭਾਵ ਅਹਿੰਸਾ ਅਤੇ ਫਿਰ ਦੂਸਰਿਆਂ ਦੀ ਭਾਵ ਅਹਿੰਸਾ ਕਰਨ ਨੂੰ ਕਿਹਾ ਹੈ।

ਇਹਨਾਂ ਛੋਟੇ ਜੰਤੂਆਂ ਨੂੰ ਮਾਰਨਾ, ਉਹ ਦ੍ਰਵਯ ਹਿੰਸਾ ਕਹਾਉਂਦੀ ਹੈ। ਕਿਸੇ ਨੂੰ ਮਾਨਸਿਕ ਦੁੱਖ ਦੇਣਾ, ਕਿਸੇ 'ਤੇ ਕ੍ਰੋਧ ਕਰਨਾ, ਗੁੱਸਾ ਹੋਣਾ, ਉਹ ਸਭ ਹਿੰਸਕ ਭਾਵ ਕਹਾਉਂਦਾ ਹੈ, ਭਾਵ ਹਿੰਸਾ ਕਹਾਉਂਦਾ ਹੈ। ਲੋਕ ਚਾਹੇ ਜਿੰਨੀ ਅਹਿੰਸਾ

ਪਾਲਣ ਪਰ ਅਹਿੰਸਾ ਕੋਈ ਇੰਨੀ ਆਸਾਨ ਨਹੀਂ ਕਿ ਜਲਦੀ ਪਾਲੀ ਜਾ ਸਕੇ। ਦਰਅਸਲ ਹਿੰਸਾ ਹੀ ਇਹ ਕ੍ਰੋਧ-ਮਾਨ-ਮਾਇਆ-ਲੋਭ ਹੈ। ਇਹ ਤਾਂ ਜੀਵ-ਜੰਤੂਆਂ ਨੂੰ ਮਾਰਦੇ ਹਨ, ਮੱਝਾਂ ਮਾਰਦੇ ਹਨ, ਉਹ ਤਾਂ ਸਮਝੋ ਕਿ ਇਹ ਦ੍ਰਵਯ ਹਿੰਸਾ ਹੈ। ਉਹ ਤਾਂ ਕੁਦਰਤ ਦੇ ਲਿਖੇ ਅਨੁਸਾਰ ਹੀ ਚੱਲਦਾ ਹੈ। ਇਸ ਵਿੱਚ ਕਿਸੇ ਦੀ ਚੱਲੇ ਇਸ ਤਰ੍ਹਾਂ ਨਹੀਂ ਹੈ।

ਇਸ ਲਈ ਭਗਵਾਨ ਨੇ ਕੀ ਕਿਹਾ ਸੀ ਕਿ ਪਹਿਲਾਂ, ਖ਼ੁਦ ਨੂੰ ਕਸ਼ਾਏ ਨਾ ਹੋਣ ਇਸ ਤਰ੍ਹਾਂ ਕਰਨਾ। ਕਿਉਂਕਿ ਕਸ਼ਾਏ, ਇਹ ਸਭ ਤੋਂ ਵੱਡੀ ਹਿੰਸਾ ਹੈ। ਉਹ ਆਤਮ ਹਿੰਸਾ ਕਹਾਉਂਦੀ ਹੈ, ਭਾਵ ਹਿੰਸਾ ਕਹਾਉਂਦੀ ਹੈ। ਦ੍ਰਵਯ ਹਿੰਸਾ ਹੋ ਜਾਵੇ ਤਾਂ ਬੇਸ਼ੱਕ ਹੋਵੇ, ਪਰੰਤੂ ਭਾਵ ਹਿੰਸਾ ਨਾ ਹੋਣ ਦੇਣਾ। ਤਾਂ ਇਹ ਲੋਕ ਤਾਂ ਦ੍ਰਵਯ ਹਿੰਸਾ ਰੋਕਦੇ ਹਨ, ਪਰ ਭਾਵ ਹਿੰਸਾ ਚਾਲੂ ਰਹਿੰਦੀ ਹੈ।

ਇਸ ਲਈ ਕਿਸੇ ਨੇ ਨਿਸ਼ਚਿਤ ਕੀਤਾ ਹੋਵੇ ਕਿ 'ਮੈਂ ਮਾਰਨੇ ਨਹੀਂ ਹਨ', ਤਾਂ ਉਸਦੇ ਭਾਗ (ਕਿਸਮਤ) ਵਿੱਚ ਕੋਈ ਮਰਨ ਨਹੀਂ ਆਉਂਦਾ। ਹੁਣ ਵੈਸੇ ਤਾਂ ਉਸਨੇ ਸਥੂਲ ਹਿੰਸਾ ਬੰਦ ਕੀਤੀ ਕਿ ਮੈਂ ਕਿਸੇ ਜੀਵ ਨੂੰ ਮਾਰਨਾ ਨਹੀਂ ਹੈ। ਪਰ ਬੁੱਧੀ ਨਾਲ ਮਾਰਨਾ ਇਹ ਨਿਸ਼ਚਿਤ ਕੀਤਾ ਹੋਵੇ ਤਾਂ ਫਿਰ ਵਾਪਸ ਉਸਦਾ ਬਾਜ਼ਾਰ ਖੁੱਲ੍ਹਾ ਰਹਿੰਦਾ ਹੈ। ਉਦੋਂ ਉੱਥੇ ਆ ਕੇ ਕੀਟ-ਪਤੰਗੇ ਟਕਰਾਉਂਦੇ ਰਹਿੰਦੇ ਹਨ ਅਤੇ ਉਹ ਵੀ ਹਿੰਸਾ ਹੀ ਹੈ ਨਾ!

ਇਸ ਲਈ ਕਿਸੇ ਜੀਵ ਨੂੰ ਤ੍ਰਾਸ ਨਾ ਹੋਵੇ, ਕਿਸੇ ਜੀਵ ਨੂੰ ਜ਼ਰਾ ਜਿੰਨਾ ਵੀ ਦੁੱਖ ਨਾ ਹੋਵੇ, ਕਿਸੇ ਜੀਵ ਦੀ ਜ਼ਰਾ ਵੀ ਹਿੰਸਾ ਹੋਵੇ, ਉਸ ਤਰ੍ਹਾਂ ਨਹੀਂ ਹੋਣਾ ਚਾਹੀਦਾ। ਕਿਸੇ ਮਨੁੱਖ ਦੇ ਲਈ ਇੱਕ ਥੋੜ੍ਹਾ ਜਿਹਾ ਵੀ ਖਰਾਬ ਭਾਵ ਨਹੀਂ ਹੋਣਾ ਚਾਹੀਦਾ। ਦੁਸ਼ਮਣ ਦੇ ਲਈ ਵੀ ਭਾਵ ਬਦਲਿਆ ਤਾਂ ਉਹ ਸਭ ਤੋਂ ਵੱਡੀ ਹਿੰਸਾ ਹੈ। ਇੱਕ ਬੱਕਰਾ ਮਾਰੋ ਉਸਦੇ ਸਾਹਮਣੇ ਤਾਂ ਇਹ ਵੱਡੀ ਹਿੰਸਾ ਹੈ। ਘਰ ਦੇ ਲੋਕਾਂ 'ਤੇ ਚਿੜਨਾ, ਉਹ ਬੱਕਰਾ ਮਾਰਨ ਨਾਲੋਂ ਵੀ ਵੱਡੀ ਹਿੰਸਾ ਹੈ। ਕਿਉਂਕਿ ਚਿੜਨਾ ਉਹ ਆਤਮਘਾਤ ਹੈ। ਅਤੇ ਬੱਕਰੇ ਦਾ ਮਰਨਾ ਉਹ ਅਲੱਗ ਚੀਜ਼ ਹੈ।

ਲੋਕਾਂ ਦੀ ਨਿੰਦਾ ਕਰਨਾ ਉਹ ਮਾਰਨ ਦੇ ਬਰਾਬਰ ਹੈ। ਇਸ ਲਈ ਨਿੰਦਾ ਵਿੱਚ ਤਾਂ ਪੈਣਾ ਹੀ ਨਹੀਂ। ਲੋਕਾਂ ਦੀ ਨਿੰਦਾ ਕਦੇ ਵੀ, ਬਿਲਕੁੱਲ ਵੀ ਨਹੀਂ ਕਰਨੀ ਚਾਹੀਦੀ। ਉਹ ਹਿੰਸਾ ਹੀ ਹੈ।

ਫਿਰ ਜਿੱਥੇ ਪੱਖਪਾਤ ਹੈ ਉੱਥੇ ਹਿੰਸਾ ਹੈ। ਪੱਖਪਾਤ ਯਾਨੀ ਕਿ ਅਸੀਂ ਵੱਖਰੇ ਅਤੇ ਤੁਸੀਂ ਵੱਖਰੇ, ਉੱਥੇ ਹਿੰਸਾ ਹੈ। ਇਸ ਤਰ੍ਹਾਂ ਅਹਿੰਸਾ ਦਾ ਤਮਗਾ ਲਗਾਉਂਦਾ

ਹੈ ਕਿ ਅਸੀਂ ਅਹਿੰਸਕ ਪ੍ਰਜਾ ਹਾਂ। ਅਸੀਂ ਅਹਿੰਸਾ ਨੂੰ ਹੀ ਮੰਨਣ ਵਾਲੇ ਹਾਂ, ਪਰ ਭਾਈ, ਪਹਿਲੀ ਹਿੰਸਾ, ਉਹ ਪੱਖਪਾਤ ਹੈ। ਜੇ ਇੰਨਾ ਸ਼ਬਦ ਸਮਝੇ ਤਾਂ ਵੀ ਬਹੁਤ ਹੋ ਗਿਆ। ਇਸ ਲਈ ਵੀਤਰਾਗਾਂ ਦੀ ਗੱਲ ਸਮਝਣ ਦੀ ਜ਼ਰੂਰਤ ਹੈ।

# ਨਿੱਜ ਦਾ ਭਾਵਮਰਣ ਹਰ ਪਲ

ਸਾਰੇ ਸੰਸਾਰ ਦੇ ਲੋਕਾਂ ਨੂੰ ਰੌਦਰਧਿਆਨ ਅਤੇ ਆਰਤਧਿਆਨ ਤਾਂ ਆਪਣੇ ਆਪ ਹੁੰਦਾ ਹੀ ਰਹਿੰਦਾ ਹੈ। ਉਸਦੇ ਲਈ ਤਾਂ ਕੁੱਝ ਕਰਨਾ ਹੀ ਨਹੀਂ ਹੈ। ਇਸ ਲਈ ਇਸ ਜਗਤ ਵਿੱਚ ਸਭ ਤੋਂ ਵੱਡੀ ਹਿੰਸਾ ਕਿਹੜੀ? ਆਰਤਧਿਆਨ ਅਤੇ ਰੌਦਰਧਿਆਨ! ਕਿਉਂਕਿ ਉਹ ਆਤਮਹਿੰਸਾ ਕਹਾਉਂਦੀ ਹੈ। ਉਹ ਜੀਵਾਂ ਦੀ ਹਿੰਸਾ ਤਾਂ ਪੁਦਗਲ ਹਿੰਸਾ ਕਹਾਉਂਦੀ ਹੈ ਅਤੇ ਇਹ ਆਤਮਹਿੰਸਾ ਕਹਾਉਂਦੀ ਹੈ। ਤਾਂ ਕਿਹੜੀ ਹਿੰਸਾ ਚੰਗੀ?

**ਪ੍ਰਸ਼ਨਕਰਤਾ** : ਹਿੰਸਾ ਤਾਂ ਕੋਈ ਵੀ ਚੰਗੀ ਨਹੀਂ ਹੈ। ਪਰੰਤੂ ਆਤਮਹਿੰਸਾ ਉਹ ਵੱਡੀ ਕਹਾਉਂਦੀ ਹੈ।

**ਦਾਦਾਸ਼੍ਰੀ** : ਇਹ ਸਾਰੇ ਲੋਕ ਪੁਦਗਲ ਹਿੰਸਾ ਤਾਂ ਬਹੁਤ ਪਾਲਦੇ ਹਨ। ਪਰ ਆਤਮਹਿੰਸਾ ਤਾਂ ਹੋਇਆ ਹੀ ਕਰਦੀ ਹੈ। ਆਤਮਹਿੰਸਾ ਨੂੰ ਸ਼ਾਸਤਰਕਾਰਾਂ ਨੇ ਭਾਵ ਹਿੰਸਾ ਲਿਖਿਆ ਹੈ। ਹੁਣ ਤੁਹਾਡੀ ਭਾਵ ਹਿੰਸਾ ਇਸ ਗਿਆਨ ਤੋਂ ਬਾਅਦ ਬੰਦ ਹੋ ਜਾਂਦੀ ਹੈ। ਅੰਦਰ ਕਿਹੋ ਜਿਹੀ ਸ਼ਾਂਤੀ ਰਹਿੰਦੀ ਹੈ ਨਾ!

**ਪ੍ਰਸ਼ਨਕਰਤਾ** : ਕਿਰਪਾਲੂਦੇਵ ਨੇ ਇਸ ਭਾਵ ਹਿੰਸਾ ਨੂੰ ਭਾਵਮਰਣ ਕਿਹਾ ਹੈ ਨਾ? ਕਿਰਪਾਲੂਦੇਵ ਦਾ ਵਾਕ (ਵਚਨ) ਹੈ ਨਾ, 'ਛਿਣ ਛਿਣ ਭਿਅੰਕਰ ਭਾਵਮਰਣੇ ਕਾਂ ਅਹੋ ਰਾਚੀ ਰਹਯੋ' ਉਸ ਵਿੱਚ ਸਮੇਂ-ਸਮੇਂ ਦਾ ਭਾਵਮਰਣ ਹੁੰਦਾ ਹੈ?

**ਦਾਦਾਸ਼੍ਰੀ** : ਹਾਂ, ਛਿਣ-ਛਿਣ ਭਿਅੰਕਰ ਭਾਵਮਰਣ ਯਾਨੀ ਕੀ ਕਹਿਣਾ ਚਾਹੁੰਦੇ ਹਨ? ਜਦੋਂ ਕਿ ਹਰ ਪਲ ਭਾਵਮਰਣ ਨਹੀਂ ਹੁੰਦਾ, ਸਮੇਂ-ਸਮੇਂ ਭਿਅੰਕਰ ਭਾਵਮਰਣ ਹੁੰਦਾ ਹੈ। ਪਰ ਇਹ ਤਾਂ ਸਥੂਲ ਰੂਪ ਵਿੱਚ ਲਿਖਿਆ ਹੋਇਆ ਹੈ। ਜਦੋਂ ਕਿ ਸਮੇਂ-ਸਮੇਂ ਭਾਵਮਰਣ ਹੀ ਹੋ ਰਿਹਾ ਹੈ। ਭਾਵਮਰਣ ਮਤਲਬ ਕੀ, ਕਿ 'ਮੈਂ ਚੰਦੂਲਾਲ ਹਾਂ' ਉਹੀ ਭਾਵਮਰਣ ਹੈ। ਜੋ ਅਵਸਥਾ ਉਤਪੰਨ ਹੋਈ ਉਹ ਅਵਸਥਾ 'ਮੈਨੂੰ' ਹੋਈ ਇਸ ਤਰ੍ਹਾਂ ਮੰਨਣਾ ਮਤਲਬ ਭਾਵਮਰਣ ਹੋਇਆ। ਇਹਨਾਂ ਸਭ ਲੋਕਾਂ ਦੀ ਰਮਣਤਾ ਭਾਵਮਰਣ ਵਿੱਚ ਹੈ ਕਿ 'ਇਹ ਸਾਮਾਯਿਕ ਮੈਂ ਕੀਤੀ, ਇਹ ਮੈਂ ਕੀਤਾ।'

**ਪ੍ਰਸ਼ਨਕਰਤਾ** : ਤਾਂ ਫਿਰ ਭਾਵ ਸਜੀਵਨ ਕਿਸ ਤਰ੍ਹਾਂ ਹੋ ਸਕਦੇ ਹਨ?

**ਦਾਦਾਸ਼੍ਰੀ** : ਇਸ ਤਰ੍ਹਾਂ ਭਾਵ ਸਜੀਵਨ ਨਹੀਂ ਹਨ। ਭਾਵ ਦਾ ਮਰਣ ਹੋ ਗਿਆ ਹੈ। ਭਾਵਮਰਣ ਉਹ ਨਿਦ੍ਰਾ (ਨੀਂਦ) ਕਹਾਉਂਦਾ ਹੈ। ਭਾਵਨਿਦ੍ਰਾ ਅਤੇ ਭਾਵਮਰਣ ਉਹ ਦੋਵੇਂ ਇੱਕ ਹੀ ਹਨ। ਇਸ 'ਅਕ੍ਰਮ ਵਿਗਿਆਨ' ਵਿੱਚ ਭਾਵ ਵਸਤੂ ਹੀ ਨਹੀਂ ਰੱਖਦੇ, ਇਸ ਲਈ ਫਿਰ ਭਾਵਮਰਣ ਹੁੰਦਾ ਨਹੀਂ ਅਤੇ ਕ੍ਰਮਿਕ ਵਿੱਚ ਤਾਂ ਹਰ ਪਲ ਭਾਵਮਰਣ ਵਿੱਚ ਹੀ ਬੰਨ੍ਹੇ ਹੋਏ ਹਨ। ਕਿਰਪਾਲੂਦੇਵ ਤਾਂ ਗਿਆਨੀ ਪੁਰਸ਼ ਸਨ ਇਸ ਲਈ ਉਹਨਾਂ ਇਕੱਲਿਆਂ ਨੂੰ ਹੀ ਸਮਝ ਵਿੱਚ ਆਉਂਦਾ ਸੀ, ਉਹਨਾਂ ਨੂੰ ਇਸ ਤਰ੍ਹਾਂ ਲੱਗਦਾ ਸੀ ਕਿ, 'ਇਹ ਤਾਂ ਭਾਵਮਰਣ ਹੋਇਆ, ਇਹ ਭਾਵਮਰਣ ਹੋਇਆ।' ਇਸ ਲਈ ਖ਼ੁਦ ਨਿਰੰਤਰ ਸੁਚੇਤ ਰਹਿੰਦੇ ਸਨ। ਦੂਸਰੇ ਲੋਕ ਤਾਂ ਭਾਵਮਰਣ ਵਿੱਚ ਹੀ ਚੱਲਦੇ ਰਹਿੰਦੇ ਹਨ।

ਭਾਵਮਰਣ ਦਾ ਅਰਥ ਕੀ? ਕਿ ਸੁਭਾਅ ਦਾ ਮਰਣ ਹੋਇਆ ਅਤੇ ਵਿਭਾਵ ਦਾ ਜਨਮ ਹੋਇਆ। ਅਵਸਥਾ ਵਿੱਚ 'ਮੈਂ', ਉਸ ਨਾਲ ਵਿਭਾਵ ਦਾ ਜਨਮ ਹੋਇਆ ਅਤੇ 'ਅਸੀਂ' ਅਵਸਥਾ ਨੂੰ ਦੇਖੀਏ ਉਦੋਂ ਸੁਭਾਅ ਦਾ ਜਨਮ ਹੋਇਆ।

ਇਸ ਲਈ ਇਹ ਪੁਦਗਲ ਹਿੰਸਾ ਹੋਵੇਗੀ ਨਾ, ਤਾਂ ਉਸਦਾ ਕੋਈ ਨਿਬੇੜਾ ਆਵੇਗਾ। ਪਰੰਤੂ ਆਤਮਹਿੰਸਾ ਵਾਲੇ ਦਾ ਨਿਬੇੜਾ ਨਹੀਂ ਆਉਂਦਾ। ਇੰਨੀ ਬਰੀਕੀ ਨਾਲ ਕੋਈ ਸਮਝਾਉਂਦੇ ਹੀ ਨਹੀਂ ਨਾ! ਉਹ ਤਾਂ ਮੋਟਾ ਕੱਤ ਦਿੰਦੇ (ਸਥੂਲ ਸਮਝਦੇ) ਹਨ।

# ਅਹਿੰਸਾ ਨਾਲ ਵਧੀ ਬੁੱਧੀ

ਇਸ ਤਰ੍ਹਾਂ ਹੈ, ਆਰਤਧਿਆਨ ਅਤੇ ਰੌਦਰਧਿਆਨ ਤਾਂ ਮੁਸਲਮਾਨਾਂ ਨੂੰ ਹੁੰਦਾ ਹੈ, ਕ੍ਰਿਸ਼ਚਨਾਂ ਨੂੰ ਹੁੰਦਾ ਹੈ, ਸਭ ਨੂੰ ਹੁੰਦਾ ਹੈ ਅਤੇ ਆਪਣੇ ਲੋਕਾਂ ਨੂੰ ਵੀ ਹੁੰਦਾ ਹੈ। ਉਸ ਵਿੱਚ ਫ਼ਰਕ ਕੀ ਹੈ? ਡਿਫਰੈਂਸ ਕੀ ਹੈ? ਉਲਟਾ ਆਪਣੇ ਲੋਕਾਂ ਨੂੰ ਜ਼ਿਆਦਾ ਹੁੰਦਾ ਹੈ। ਕਿਉਂਕਿ ਜੀਵ ਹਿੰਸਾ ਵਿੱਚ ਥੋੜ੍ਹੀ ਮਰਿਆਦਾ ਰੱਖੀ ਹੈ। ਅਹਿੰਸਾ ਧਰਮ ਪਾਲਦੇ ਹਨ, ਉਸਦੇ ਕਾਰਨ ਜ਼ਿਆਦਾ ਹੁੰਦਾ ਹੈ। ਕਿਉਂਕਿ ਉਸਦਾ ਦਿਮਾਗ ਬਹੁਤ ਤੇਜ਼ ਹੁੰਦਾ ਹੈ, ਬੁੱਧੀਸ਼ਾਲੀ ਹੁੰਦਾ ਹੈ ਅਤੇ ਜਿਵੇਂ ਬੁੱਧੀ ਵੱਧਦੀ ਹੈ ਉਵੇਂ ਦੂਸ਼ਮਕਾਲ ਵਿੱਚ ਭਿਅੰਕਰ ਪਾਪ ਬੰਨ੍ਹਦੇ ਹਨ ਅਤੇ ਜ਼ਿਆਦਾ ਬੁੱਧੀਸ਼ਾਲੀ ਘੱਟ ਬੁੱਧੀ ਵਾਲੇ ਨੂੰ ਮਾਰਦਾ ਵੀ ਹੈ।

ਫੌਰਨ ਵਾਲੇ ਅਤੇ ਮੁਸਲਿਮ ਕੋਈ ਬੁੱਧੀ ਨਾਲ ਨਹੀਂ ਮਾਰਦਾ ਹੈ। ਆਪਣੇ ਹਿੰਦੁਸਤਾਨ ਦੇ ਲੋਕ ਤਾਂ ਬੁੱਧੀ ਨਾਲ ਮਾਰਦੇ ਹਨ। ਬੁੱਧੀ ਨਾਲ ਮਾਰਨਾ ਤਾਂ

ਕਿਸੇ ਕਾਲ ਵਿੱਚ ਹੁੰਦਾ ਹੀ ਨਹੀਂ ਸੀ। ਇਸ ਕਾਲ ਵਿੱਚ ਹੀ ਇਹ ਨਵੀਂ ਬਲਾ ਖੜ੍ਹੀ ਹੋਈ ਹੈ। ਪਰੰਤੂ ਬੁੱਧੀ ਹੋਵੇ ਤਾਂ ਮਾਰੇਗਾ ਨਾ?! ਬੁੱਧੀ ਕਿਸ ਦੇ ਕੋਲ ਹੁੰਦੀ ਹੈ? ਇੱਕ ਤਾਂ ਇਹਨਾਂ ਜੀਵਾਂ ਦਾ ਜੋ ਘਾਤ ਨਾ ਕਰਦੇ ਹੋਣ, ਅਹਿੰਸਾ ਧਰਮ ਪਾਲਦੇ ਹੋਣ, ਛੇ ਕਾਇਆ ਦੇ ਜੀਵਾਂ ਦੀ ਹਿੰਸਾ ਨਾ ਕਰਦੇ ਹੋਣ, ਉਹਨਾਂ ਦੀ ਬੁੱਧੀ ਵੱਧਦੀ ਹੈ। ਫਿਰ ਕੋਈ ਕੰਦਮੂਲ ਨਾ ਖਾਂਦਾ ਹੋਵੇ ਉਸਦੀ ਬੁੱਧੀ ਵੱਧਦੀ ਹੈ। ਤੀਰਥੰਕਰ ਦੀ ਮੂਰਤੀ ਦੇ ਦਰਸ਼ਨ ਕਰੇ, ਉਹਨਾਂ ਦੀ ਬੁੱਧੀ ਵੱਧਦੀ ਹੈ ਅਤੇ ਇਹ ਬੁੱਧੀ ਵਧੀ, ਉਸਦਾ ਲਾਭ ਕੀ ਹੋਇਆ?

**ਪ੍ਰਸ਼ਨਕਰਤਾ** : ਇਹਨਾਂ ਲੋਕਾਂ ਦੇ ਪ੍ਰਤੀ ਤੁਸੀਂ ਅਨਿਆਂ ਕਰ ਰਹੇ ਹੋ।

**ਦਾਦਾਸ਼੍ਰੀ** : ਅਨਿਆਂ ਨਹੀਂ ਕਰ ਰਿਹਾ ਹਾਂ। ਬਹੁਤ ਬੁੱਧੀਸ਼ਾਲੀ ਹਨ ਕਿ ਉਹਨਾਂ ਨੂੰ ਨੁਕਸਾਨ ਹੋਵੇਗਾ। ਇੰਞ ਮੈਂ ਕਿਤਾਬ ਵਿੱਚ ਲਿਖਿਆ ਹੈ, ਜਿਵੇਂ ਹੈ ਉਵੇਂ ਨਾ ਕਹੀਏ ਤਾਂ ਹੋਰ ਜ਼ਿਆਦਾ ਪੁੱਠੇ ਰਸਤੇ 'ਤੇ ਚੱਲਣਗੇ। ਬੁੱਧੀ ਨਾਲ ਮਾਰਨਾ, ਉਹ ਭਿਅੰਕਰ ਗੁਨਾਹ ਹੈ। ਬੁੱਧੀ ਵਧੀ ਉਸਦਾ ਇਸ ਤਰ੍ਹਾਂ ਦੁਰਉਪਯੋਗ ਕਰਨਾ ਚਾਹੀਦਾ ਹੈ? ਜਿਸਦੀ ਜਾਗ੍ਰਿਤੀ ਘੱਟ ਹੋਵੇ, ਉਹ ਵਿਚਾਰਾ ਮੰਦਕਸ਼ਾਈ ਹੁੰਦਾ ਹੈ।

ਅਹਿੰਸਾ ਦਾ ਧਰਮ ਪਾਲਦਾ ਹੈ, ਜਨਮਜਾਤ ਹੀ ਛੋਟੇ ਜੀਵਾਂ ਨੂੰ ਨਹੀਂ ਮਾਰਨਾ ਇਹ ਉਸਦੀ ਬਿਲੀਫ਼ ਵਿੱਚ ਹੈ, ਉਸਦੇ ਦਰਸ਼ਨ (ਸਮਝ) ਵਿੱਚ ਹੈ ਉਹ ਜ਼ਿਆਦਾ ਤੇਜ਼ ਬੁੱਧੀ ਵਾਲਾ ਹੁੰਦਾ ਹੈ।

**ਪ੍ਰਸ਼ਨਕਰਤਾ** : ਜਨਮ ਤੋਂ ਹੀ ਅਹਿੰਸਾ ਪਾਲਦਾ ਹੈ ਇਸ ਲਈ ਓਨੇ ਜ਼ਿਆਦਾ ਮ੍ਰਿਦੂ (ਨਰਮ ਸੁਭਾਅ ਦੇ) ਕਹਾਉਂਦਾ ਹੈ ਨਾ?

**ਦਾਦਾਸ਼੍ਰੀ** : ਮ੍ਰਿਦੂ ਨਹੀਂ ਕਹਾਉਂਦੇ। ਅਹਿੰਸਾ ਦਾ ਪਾਲਣ ਕਰਨ ਦਾ ਫ਼ਲ ਆਇਆ। ਉਸਦੇ ਫ਼ਲਸਰੂਪ ਬੁੱਧੀ ਵਧੀ ਅਤੇ ਬੁੱਧੀ ਨਾਲ ਲੋਕਾਂ ਨੂੰ ਮਾਰਦਾ ਰਹੇ, ਬੁੱਧੀ ਨਾਲ ਗੋਲੀਆਂ ਮਾਰੀਆਂ। ਐਵੇਂ ਹੀ ਖ਼ੂਨ ਕਰ ਦੇਵੇ ਤਾਂ ਇੱਕ ਜਨਮ ਦਾ ਮਰਣ ਹੋਇਆ, ਪਰੰਤੂ ਇਹ ਤਾਂ ਬੁੱਧੀ ਨਾਲ ਗੋਲੀ ਮਾਰਨ ਵਿੱਚ ਤਾਂ ਅਨੰਤ ਜਨਮਾਂ ਦਾ ਮਰਣ ਹੋਵੇਗਾ।

## ਵੱਡੀ ਹਿੰਸਾ, ਲੜਾਈ ਦੀ ਜਾਂ ਕਸ਼ਾਏ ਦੀ?

ਪਹਿਲਾਂ ਦੇ ਜ਼ਮਾਨੇ ਵਿੱਚ ਪਿੰਡ ਦੇ ਸੇਠ ਹੁੰਦੇ ਸਨ, ਉਹ ਜ਼ਿਆਦਾ ਬੁੱਧੀ ਵਾਲੇ ਹੁੰਦੇ ਸਨ ਨਾ! ਪਿੰਡ ਵਿੱਚ ਦੋ ਬੰਦਿਆਂ ਵਿੱਚ ਝਗੜਾ ਹੋਵੇ ਤਾਂ ਸੇਠ ਉਸਦਾ ਲਾਭ ਨਹੀਂ ਲੈਂਦੇ ਸਨ। ਦੋਨਾਂ ਨੂੰ ਆਪਣੇ ਘਰ ਬੁਲਾਉਂਦੇ ਅਤੇ ਦੋਨਾਂ ਦੇ

ਝਗੜੇ ਦਾ ਨਿਪਟਾਰਾ ਕਰ ਦਿੰਦੇ ਸਨ ਅਤੇ ਫਿਰ ਆਪਣੇ ਘਰ ਭੋਜਨ ਵੀ ਕਰਵਾਉਂਦੇ ਸਨ। ਕਿਸ ਤਰ੍ਹਾਂ ਨਿਪਟਾਰਾ ਕਰਦੇ ਸਨ? ਕਿ ਦੋਨਾਂ ਵਿੱਚੋਂ ਇੱਕ ਆਦਮੀ ਕਹੇ ਕਿ 'ਸਾਹਿਬ ਮੇਰੇ ਕੋਲ ਦੋ ਸੌ ਰੁਪਏ ਨਹੀਂ ਹਨ ਤਾਂ ਹੁਣ ਕਿਸ ਤਰ੍ਹਾਂ ਦੇਵਾਂ?' ਉਦੋਂ ਸੇਠ ਕੀ ਕਹਿੰਦੇ ਕਿ 'ਤੇਰੇ ਕੋਲ ਕਿੰਨੇ ਹਨ?' ਤਾਂ ਉਹ ਕਹੇ, 'ਪੰਜਾਹ ਕੁ ਹਨ।' ਤਾਂ ਸੇਠ ਕੀ ਕਹਿੰਦੇ ਕਿ 'ਚਲੋ ਡੇਢ ਸੌ ਲੈ ਜਾਣਾ।' ਇਸ ਤਰ੍ਹਾਂ ਝਗੜੇ ਦਾ ਹੱਲ ਕਰ ਦਿੰਦੇ ਅਤੇ ਹੁਣ ਤਾਂ ਹੱਥ ਵਿੱਚ ਆਈ ਹੋਈ ਚਿੜੀ ਵੀ ਖਾ ਜਾਂਦੇ ਹਨ!

ਮੈਂ ਕਿਸੇ 'ਤੇ ਦੋਸ਼ ਨਹੀਂ ਲਗਾ ਰਿਹਾ। ਮੈਂ ਸਾਰੇ ਜਗਤ ਨੂੰ ਨਿਰੰਤਰ ਨਿਰਦੋਸ਼ ਹੀ ਦੇਖਦਾ ਹਾਂ। ਇਹ ਸਾਰੀਆਂ ਵਿਹਾਰਿਕ ਗੱਲਾਂ ਚੱਲ ਰਹੀਆਂ ਹਨ। ਮੈਨੂੰ ਗਾਲ਼ ਕੱਢੇ, ਮਾਰੇ, ਥੱਪੜ ਮਾਰੇ, ਚਾਹੇ ਜੋ ਕਰੇ, ਪਰ ਮੈਂ ਪੂਰੇ ਜਗਤ ਨੂੰ ਨਿਰਦੋਸ਼ ਹੀ ਦੇਖਦਾ ਹਾਂ। ਇਹ ਤਾਂ ਵਿਹਾਰ ਦੇ ਬਾਰੇ ਵਿੱਚ ਕਹਿ ਰਿਹਾ ਹਾਂ। ਵਿਹਾਰ ਵਿੱਚ ਜੇ ਨਾ ਸਮਝੀਏ ਤਾਂ ਉਸਦਾ ਨਿਬੇੜਾ ਕਦੋਂ ਆਵੇਗਾ? ਅਤੇ ਗਿਆਨੀ ਪੁਰਸ਼ ਕੋਲੋਂ ਸਮਝੇ ਬਿਨਾਂ ਕੰਮ ਨਹੀਂ ਆਉਂਦਾ। ਬਾਕੀ, ਮੈਨੂੰ ਕਿਸੇ ਦੇ ਨਾਲ ਪਰੇਸ਼ਾਨੀ ਨਹੀਂ ਹੈ।

**ਪ੍ਰਸ਼ਨਕਰਤਾ** : ਇੰਨਾ ਛੋਟਾ ਬੱਚਾ ਵੀ ਆਪਣੇ ਇੱਥੇ ਅਹਿੰਸਾ ਪਾਲ ਰਿਹਾ ਹੁੰਦਾ ਹੈ, ਉਹ ਉਸਦੇ ਪਿਛਲੇ ਸੰਸਕਾਰ ਹਨ ਨਾ?

**ਦਾਦਾਸ੍ਰੀ** : ਹਾਂ, ਇਸ ਲਈ ਹੀ ਤਾਂ ਨਾ! ਸੰਸਕਾਰ ਦੇ ਬਗੈਰ ਤਾਂ ਇਹੋ ਜਿਹਾ ਮਿਲਦਾ ਹੀ ਨਹੀਂ ਨਾ! ਪਿਛਲੇ ਜਨਮ ਦੇ ਸੰਸਕਾਰ ਅਤੇ ਪੁੰਨ ਦੇ ਅਧਾਰ 'ਤੇ ਇਹ ਮਿਲਿਆ, ਪਰੰਤੂ ਹੁਣ ਦੁਰਉਪਯੋਗ ਕਰਨ ਨਾਲ ਕਿੱਥੇ ਜਾਵੇਗਾ ਕੀ ਉਹ ਜਾਣਦੇ ਹੋ?! ਹੁਣ ਕਿੱਥੇ ਜਾਣਾ ਹੈ, ਉਸਦਾ ਸਰਟੀਫਿਕੇਟ ਹੈ ਕਿਸੇ ਪ੍ਰਕਾਰ ਦਾ?

**ਪ੍ਰਸ਼ਨਕਰਤਾ** : ਉਹ ਤਾਂ ਅਹਿੰਸਾ ਹੀ ਪਾਲਦਾ ਹੈ। ਉਸਦਾ ਦੁਰਉਪਯੋਗ ਕਿੱਥੇ ਕਰਦਾ ਹੈ?

**ਦਾਦਾਸ੍ਰੀ** : ਇਸਨੂੰ ਅਹਿੰਸਾ ਕਹਾਂਗੇ ਹੀ ਕਿਵੇਂ? ਮਨੁੱਖ ਦੇ ਨਾਲ ਕਸ਼ਾਏ ਕਰਨਾ, ਉਸਦੇ ਵਰਗੀ ਵੱਡੀ ਤੋਂ ਵੱਡੀ ਹਿੰਸਾ ਇਸ ਜਗਤ ਵਿੱਚ ਕੋਈ ਨਹੀਂ ਹੈ। ਇਹੋ ਜਿਹਾ ਕੋਈ ਇੱਕ ਲੱਭ ਕੇ ਲਿਆਓ ਜੋ ਨਾ ਕਰਦਾ ਹੋਵੇ। ਘਰ ਵਿੱਚ ਕਸ਼ਾਏ ਨਾ ਕਰੇ, ਹਿੰਸਾ ਨਾ ਕਰੇ ਇਹੋ ਜਿਹਾ। ਸਾਰਾ ਦਿਨ ਕਸ਼ਾਏ ਕਰਨੇ ਅਤੇ ਫਿਰ ਅਸੀਂ ਅਹਿੰਸਕ ਹਾਂ ਇਸ ਤਰ੍ਹਾਂ ਕਹਾਉਣਾ ਉਹ ਭਿਅੰਕਰ ਗੁਨਾਹ ਹੈ। ਇਸ ਨਾਲੋਂ ਤਾਂ ਫੌਰਨ ਵਾਲਿਆਂ ਨੂੰ ਇੰਨੇ ਕਸ਼ਾਏ ਨਹੀਂ ਹੁੰਦੇ। ਕਸ਼ਾਏ ਤਾਂ ਜਾਗ੍ਰਿਤੀ

ਜ਼ਿਆਦਾ ਹੋਵੇ ਉਹੀ ਕਰਦਾ ਹੈ ਨਾ! ਤੁਹਾਨੂੰ ਇਹ ਸਮਝ ਵਿੱਚ ਆਉਂਦਾ ਹੈ ਕਿ ਜ਼ਿਆਦਾ ਜਾਗ੍ਰਿਤੀ ਵਾਲਾ ਕਰਦਾ ਹੈ ਜਾਂ ਘੱਟ ਜਾਗ੍ਰਿਤੀ ਵਾਲਾ ਕਰਦਾ ਹੈ? ਤੁਹਾਨੂੰ ਨਹੀਂ ਲੱਗਦਾ ਕਿ ਕਸ਼ਾਏ ਉਹ ਭਿਅੰਕਰ ਗੁਨਾਹ ਹੈ?

**ਪ੍ਰਸ਼ਨਕਰਤਾ** : ਸਹੀ ਹੈ।

**ਦਾਦਾਸ਼੍ਰੀ** : ਹਾਂ, ਉਸ ਵਰਗੀ ਹਿੰਸਾ ਤਾਂ ਕੋਈ ਨਹੀਂ। ਕਸ਼ਾਏ ਉਹੀ ਹਿੰਸਾ ਹੈ ਅਤੇ ਇਹ ਅਹਿੰਸਾ ਇਹ ਤਾਂ ਜਨਮਜਾਤ ਅਹਿੰਸਾ ਹੈ, ਪੂਰਵ ਵਿੱਚ ਭਾਵਨਾ ਕੀਤੀ ਸੀ ਸਿਰਫ਼ ਅਤੇ ਅੱਜ ਉਦੈ ਵਿੱਚ ਆਈ। ਇਸ ਲਈ ਕ੍ਰੋਧ-ਮਾਨ-ਮਾਇਆ-ਲੋਭ ਦੀ ਹਿੰਸਾ ਰੁਕੇ, ਤਾਂ ਹਿੰਸਾ ਰੁਕ ਜਾਂਦੀ ਹੈ।

**ਪ੍ਰਸ਼ਨਕਰਤਾ** : ਠੀਕ ਹੈ। ਸਮਝ ਵਿੱਚ ਆਇਆ। ਸ਼ਾਸਤਰਾਂ ਵਿੱਚ ਵੀ ਇੰਝ ਕਿਹਾ ਹੈ। ਚੱਕਰਵਰਤੀ ਰਾਜਾ ਇੰਨੀਆਂ ਸਾਰੀਆਂ ਲੜਾਈਆਂ ਲੜਦੇ ਹਨ, ਹਿੰਸਾ ਕਰਦੇ ਹਨ, ਫਿਰ ਵੀ ਉਹਨਾਂ ਨੂੰ ਅਨੰਤਾਨੁਬੰਧੀ ਕਸ਼ਾਏ ਲੱਗਦੇ ਨਹੀਂ। ਪਰੰਤੂ ਕੁਗੁਰੂ, ਕੁਧਰਮ ਅਤੇ ਕੁਸਾਧੂ ਵਿੱਚ ਸ਼ਰਧਾ ਰੱਖਦੇ ਹਨ, ਉਹਨਾਂ ਲੋਕਾਂ ਦੇ ਹੀ ਅਨੰਤਾਨੁਬੰਧੀ ਕਸ਼ਾਏ ਬੰਨ੍ਹਦੇ ਹਨ।

**ਦਾਦਾਸ਼੍ਰੀ** : ਬੱਸ, ਉਸਦੇ ਵਰਗਾ ਅਨੰਤਾਨੁਬੰਧੀ ਦੂਸਰਾ ਨਹੀਂ! ਇਹ ਤਾਂ ਖੁੱਲ੍ਹਾ ਕਿਹਾ ਹੈ ਨਾ!

## ਬੁੱਧੀ ਨਾਲ ਮਾਰੇ ਉਹ ਹਾਰਡ ਰੌਦਰਧਿਆਨ

**ਪ੍ਰਸ਼ਨਕਰਤਾ** : ਪਰ ਇਸ ਵਿੱਚ ਕਰਮ ਦੇ ਸਾਰੇ ਭੇਦ ਹਨ ਜਾਂ ਨਹੀਂ?

**ਦਾਦਾਸ਼੍ਰੀ** : ਕੀ ਇਹ ਸਮਝ ਵਿੱਚ ਨਹੀਂ ਆਉਂਦਾ? ਇਹ ਛੋਟੇ ਬੱਚੇ ਨੂੰ ਸਮਝ ਵਿੱਚ ਆਵੇ ਇਸ ਤਰ੍ਹਾਂ ਹੈ। ਅਸੀਂ ਫ਼ਾਨੂਸ ਲੈ ਕੇ ਜਾ ਰਹੇ ਹੋਈਏ ਅਤੇ ਕਿਸੇ ਦੇ ਹੱਥ ਵਿੱਚ ਦੀਵਾ ਹੋਵੇ, ਉਸ ਵਿਚਾਰੇ ਨੂੰ ਹਨੇਰੇ ਵਿੱਚ ਨਾ ਦਿਸਦਾ ਹੋਵੇ ਤਾਂ ਅਸੀਂ ਕਹਾਂਗੇ ਨਾ ਕਿ ਰੁਕੋ ਚਾਚਾ, ਮੈਂ ਆਉਂਦਾ ਹਾਂ, ਫ਼ਾਨੂਸ ਦਿਖਾਉਂਦਾ ਹਾਂ। ਫ਼ਾਨੂਸ ਦਿਖਾਉਂਦੇ ਹਾਂ ਜਾਂ ਨਹੀਂ ਦਿਖਾਉਂਦੇ? ਬੁੱਧੀ ਉਹ ਲਾਈਟ ਹੈ। ਜਿਸਦੀ ਘੱਟ ਬੁੱਧੀ ਹੁੰਦੀ ਹੈ ਉਸਨੂੰ ਅਸੀਂ ਕਹਾਂਗੇ ਕਿ 'ਭਾਈ, ਇਸ ਤਰ੍ਹਾਂ ਨਹੀਂ, ਨਹੀਂ ਤਾਂ ਧੋਖਾ ਖਾ ਜਾਓਗੇ, ਤੁਸੀਂ ਇਸ ਤਰ੍ਹਾਂ ਕਰੋ।' ਪਰ ਇਹ ਤਾਂ ਤੁਰੰਤ ਸ਼ਿਕਾਰ ਹੀ ਕਰ ਲੈਂਦਾ ਹੈ। ਹੱਥ ਵਿੱਚ ਆਇਆ ਹੈ ਕਿ ਤੁਰੰਤ ਸ਼ਿਕਾਰ! ਇਸ ਲਈ ਮੈਂ ਭਾਰੀ ਸ਼ਬਦ ਲਿਖੇ ਹਨ ਕਿ ਹਾਰਡ ਰੌਦਰਧਿਆਨ! ਚੌਥੇ ਆਰੇ ਤੱਕ ਕਦੇ ਵੀ ਹੋਇਆ ਨਹੀਂ ਇਹੋ ਜਿਹਾ ਇਸ ਪੰਜਵੇਂ ਆਰੇ ਵਿੱਚ ਹੋਇਆ ਹੈ। ਬੁੱਧੀ ਦਾ ਦੁਰਉਪਯੋਗ ਕਰਨ ਲੱਗੇ ਹਨ।

ਇਹ ਜੋ ਵਪਾਰੀ ਹਨ ਉਹ ਜ਼ਿਆਦਾ ਬੁੱਧੀ ਵਾਲੇ ਹਨ। ਉਹ ਘੱਟ ਬੁੱਧੀ ਵਾਲੇ ਨੂੰ ਮਾਰਿਆ ਹੀ ਕਰਦੇ ਹਨ। ਜ਼ਿਆਦਾ ਬੁੱਧੀ ਵਾਲਾ ਤਾਂ ਜਦੋਂ ਘੱਟ ਬੁੱਧੀ ਵਾਲਾ ਗ੍ਰਾਹਕ ਆਵੇ ਨਾ ਤਾਂ ਉਸ ਕੋਲੋਂ ਲੁੱਟ ਲੈਂਦਾ ਹੈ। ਘੱਟ ਬੁੱਧੀ ਵਾਲੇ ਦੇ ਕੋਲੋਂ ਕੁੱਝ ਵੀ ਲੁੱਟ ਲੈਣਾ, ਭਗਵਾਨ ਨੇ ਉਸਨੂੰ ਰੌਦਰਧਿਆਨ ਕਿਹਾ ਹੈ ਅਤੇ ਉਸਦਾ ਫ਼ਲ ਜ਼ਬਰਦਸਤ ਨਰਕ ਕਿਹਾ ਹੈ। ਇਸ ਤਰ੍ਹਾਂ ਬੁੱਧੀ ਦਾ ਦੁਰਉਪਯੋਗ ਨਹੀਂ ਕਰਨਾ ਚਾਹੀਦਾ।

ਬੁੱਧੀ ਤਾਂ ਲਾਈਟ ਹੈ। ਲਾਈਟ ਮਤਲਬ ਹਨੇਰੇ ਵਿੱਚ ਜਾ ਰਹੇ ਹੋਣ, ਉਹਨਾਂ ਨੂੰ ਲਾਈਟ ਦਿਖਾਉਣ ਦੇ ਵੀ ਪੈਸੇ ਮੰਗਦੇ ਹੋ ਤੁਸੀਂ? ਹਨੇਰੇ ਵਿੱਚ ਕਿਸੇ ਆਦਮੀ ਕੋਲ ਛੋਟਾ ਜਿਹਾ ਫ਼ਾਨੂਸ ਹੋਵੇ ਤਾਂ ਸਾਨੂੰ ਲਾਈਟ ਨਹੀਂ ਦਿਖਾਉਣੀ ਚਾਹੀਦੀ ਉਸ ਵਿਚਾਰੇ ਨੂੰ? ਬੁੱਧੀ ਦਾ ਲੋਕਾਂ ਨੇ ਦੁਰਉਪਯੋਗ ਕੀਤਾ, ਉਹ ਹਾਰਡ ਰੌਦਰਧਿਆਨ, ਨਰਕ ਵਿੱਚ ਜਾਣ 'ਤੇ ਵੀ ਛੁੱਟਿਆ ਨਹੀਂ ਜਾਵੇਗਾ। ਹਾਰਡ ਰੌਦਰਧਿਆਨ ਕਿਸੇ ਕਾਲ ਵਿੱਚ ਹੋਇਆ ਨਹੀਂ, ਉਹ ਇਸ ਪੰਜਵੇਂ ਆਰੇ ਵਿੱਚ ਚੱਲਿਆ ਹੈ। ਕੀ ਬੁੱਧੀ ਨਾਲ ਮਾਰਨਾ ਚਾਹੀਦਾ ਹੈ? ਪਤਾ ਹੈ ਤੁਹਾਨੂੰ?

ਬੁੱਧੀ ਨਾਲ ਇਸ ਤਰ੍ਹਾਂ ਮਾਰਦੇ ਹਨ ਨਾ, ਉਹ ਭਿਅੰਕਰ ਗੁਨਾਹ ਹੈ। ਦੇਖੋ, ਜੇ ਅਜੇ ਵੀ ਛੱਡ ਦੇਣਗੇ ਨਾ ਅਤੇ ਹੁਣ ਤੱਕ ਦਾ ਪਛਤਾਵਾ ਕਰਨ ਅਤੇ ਹੁਣ ਨਵੇਂ ਸਿਰੇ ਤੋਂ ਨਾ ਕਰਨ, ਤਾਂ ਵੀ ਚੰਗਾ ਹੈ। ਨਹੀਂ ਤਾਂ ਇਸਦਾ ਕੋਈ ਠਿਕਾਣਾ ਨਹੀਂ। ਇਹ ਗੈਰ-ਜ਼ਿੰਮੇਦਾਰੀ ਹੈ।

# ਇੰਨਾ ਕਰੋ ਅਤੇ ਅਹਿੰਸਕ ਬਣੋ

ਆਪਣੇ ਮਨ ਵਿੱਚ ਹਿੰਸਕ ਭਾਵ ਨਹੀਂ ਰੱਖਣਾ ਹੈ। 'ਮੈਂ ਕਿਸੇ ਦੀ ਹਿੰਸਾ ਨਹੀਂ ਕਰਨੀ' ਇਹ ਭਾਵ ਮਜ਼ਬੂਤ ਰੱਖਣਾ ਅਤੇ ਸਵੇਰੇ ਪਹਿਲਾਂ ਬੋਲਣਾ ਚਾਹੀਦਾ ਹੈ ਕਿ, 'ਮਨ-ਵਚਨ-ਕਾਇਆ ਤੋਂ ਕਿਸੇ ਜੀਵ ਨੂੰ ਜ਼ਰਾ ਜਿੰਨਾ ਵੀ ਦੁੱਖ ਨਾ ਹੋਵੇ।' ਇਹ ਭਾਵ ਬੋਲ ਕੇ ਫਿਰ ਸੰਸਾਰੀ ਕਿਰਿਆ ਸ਼ੁਰੂ ਕਰਨਾ ਤਾਂ ਕਿ ਜ਼ਿੰਮੇਦਾਰੀ ਘੱਟ ਹੋ ਜਾਵੇ। ਫਿਰ ਆਪਣੇ ਪੈਰ ਨਾਲ ਕੋਈ ਜੀਵ ਮਰ ਗਿਆ, ਤਾਂ ਵੀ ਤੁਸੀਂ ਜ਼ਿੰਮੇਦਾਰ ਨਹੀਂ ਹੋ। ਕਿਉਂਕਿ ਅੱਜ ਤੁਹਾਡਾ ਉਸ ਤਰ੍ਹਾਂ ਦਾ ਭਾਵ ਨਹੀਂ ਹੈ। ਤੁਹਾਡੀ ਕਿਰਿਆ ਭਗਵਾਨ ਦੇਖਦੇ ਨਹੀਂ ਹਨ, ਤੁਹਾਡੇ ਭਾਵ ਦੇਖਦੇ ਹਨ। ਕੁਦਰਤ ਦੇ ਬਹੀਖਾਤੇ ਵਿੱਚ ਤਾਂ ਤੁਹਾਡਾ ਭਾਵ ਦੇਖਦੇ ਹਨ ਅਤੇ ਇੱਥੋਂ ਦੀ ਸਰਕਾਰ, ਇੱਥੋਂ ਦੇ ਲੋਕਾਂ ਦੇ ਬਹੀਖਾਤੇ ਵਿੱਚ ਤੁਹਾਡੀ ਕਿਰਿਆ ਨਜ਼ਰ ਆਉਂਦੀ ਹੈ। ਲੋਕਾਂ ਦਾ ਬਹੀਖਾਤਾ ਤਾਂ ਇੱਥੇ ਦਾ ਇੱਥੇ ਹੀ ਪਿਆ ਰਹਿਣ

ਵਾਲਾ ਹੈ। ਕੁਦਰਤ ਦਾ ਖਾਤਾ ਉੱਥੇ ਕੰਮ ਆਵੇਗਾ। ਇਸ ਲਈ ਤੁਹਾਡਾ ਭਾਵ ਕਿੱਥੇ ਹੈ, ਉਸਦੀ ਜਾਂਚ ਕਰੋ।

ਇਸ ਲਈ ਸਵੇਰੇ ਪਹਿਲਾਂ ਇਸ ਤਰ੍ਹਾਂ ਪੰਜ ਬਾਰ ਬੋਲ ਕੇ ਨਿਕਲਿਆ ਉਹ ਅਹਿੰਸਕ ਹੀ ਹੈ। ਚਾਹੇ ਫਿਰ ਜਿੱਥੇ ਜੋ ਵੀ ਕਰ ਆਇਆ ਹੋਵੇ, ਤਾਂ ਵੀ ਉਹ ਅਹਿੰਸਕ ਹੈ। ਕਿਉਂਕਿ ਘਰ ਤੋਂ ਨਿਕਲਿਆ ਉਦੋਂ ਨਿਸ਼ਚਾ ਕਰਕੇ ਨਿਕਲਿਆ ਸੀ ਅਤੇ ਫਿਰ ਘਰ ਜਾ ਕੇ ਵਾਪਸ ਤਾਲਾ ਲਗਾ ਦੇਣਾ। ਘਰ ਜਾ ਕੇ ਇਸ ਤਰ੍ਹਾਂ ਕਹਿਣਾ ਕਿ ਅੱਜ ਸਾਰੇ ਦਿਨ ਲਈ ਨਿਸ਼ਚਾ ਕਰਕੇ ਨਿਕਲਿਆ ਸੀ, ਫਿਰ ਵੀ ਜੇ ਕਿਸੇ ਨੂੰ ਦੁੱਖ ਹੋਇਆ ਹੋਵੇ ਤਾਂ ਉਸਦੀ ਮਾਫ਼ੀ ਮੰਗਦਾ ਹਾਂ। ਬੱਸ ਹੋ ਗਿਆ। ਫਿਰ ਤੁਹਾਡੀ ਜ਼ੋਖ਼ਿਮਦਾਰੀ ਹੀ ਨਹੀਂ ਨਾ!

ਕਿਸੇ ਜੀਵ ਦੀ ਹਿੰਸਾ ਕਰਨੀ ਨਹੀਂ, ਕਰਵਾਉਣੀ ਨਹੀਂ ਜਾਂ ਕਰਤਾ ਦੇ ਪ੍ਰਤੀ ਅਨੁਮੋਦਨਾ ਨਹੀਂ ਕਰਨੀ ਅਤੇ ਮੇਰੇ ਮਨ-ਵਚਨ-ਕਾਇਆ ਤੋਂ ਕਿਸੇ ਜੀਵ ਨੂੰ ਦੁੱਖ ਨਾ ਹੋਵੇ, ਇਹ ਭਾਵਨਾ ਰਹੀ ਤਾਂ ਤੁਸੀਂ ਅਹਿੰਸਕ ਹੋ ਗਏ! ਇਸ ਤਰ੍ਹਾਂ ਅਹਿੰਸਾ ਮਹਾਵਰਤ ਪੂਰਾ ਹੋ ਗਿਆ ਕਹਾਉਂਦਾ ਹੈ। ਮਨ ਵਿੱਚ ਪੱਕੀ ਭਾਵਨਾ ਨਿਸ਼ਚਿਤ ਕਰੋ, ਪੱਕੀ ਯਾਨੀ ਡਿਸੀਜ਼ਨ। ਯਾਨੀ ਅਸੀਂ ਜੋ ਪੱਕਾ (ਨਿਸ਼ਚਾ) ਕਰਦੇ ਹਾਂ ਅਤੇ ਉਸ ਲਈ ਕੰਪਲੀਟ ਸਿਨਸੀਅਰ ਰਹੀਏ, ਉਸੇ ਗੱਲ 'ਤੇ ਕਾਇਮ ਰਹੀਏ ਤਾਂ ਮਹਾਵਰਤ ਕਹਾਉਂਦਾ ਹੈ ਅਤੇ ਨਿਸ਼ਚਾ ਕੀਤਾ ਪਰ ਕਾਇਮ ਨਾ ਰਹੀਏ ਤਾਂ ਉਹ ਅਣੂਵਰਤ ਕਹਾਉਂਦਾ ਹੈ।

## ਸਾਵਧਾਨ ਹੋ ਜਾਓ, ਵਿਸ਼ੇ ਵਿੱਚ ਹਿੰਸਾ ਹੈ

ਭਗਵਾਨ ਜੇ ਕਦੇ ਵਿਸ਼ੇ ਦੀ ਹਿੰਸਾ ਦਾ ਵਰਣਨ ਕਰਨ ਤਾਂ ਮਨੁੱਖ ਮਰ ਜਾਵੇ। ਲੋਕ ਸੋਚਦੇ ਹਨ ਕਿ ਇਸ ਵਿੱਚ ਕੀ ਹਿੰਸਾ ਹੈ? ਅਸੀਂ ਕਿਸੇ ਨੂੰ ਝਿੜਕਦੇ ਨਹੀਂ ਹਾਂ। ਪਰੰਤੂ ਭਗਵਾਨ ਦੀ ਦ੍ਰਿਸ਼ਟੀ ਨਾਲ ਦੇਖੀਏ ਤਾਂ ਹਿੰਸਾ ਅਤੇ ਆਸਕਤੀ (ਅਟੈਚਮੈਂਟ) ਦੋਵੇਂ ਇਕੱਠੇ ਹੁੰਦੇ ਹਨ, ਇਸ ਲਈ ਪੰਜੇ ਮਹਾਵਰਤ ਟੁੱਟਦੇ ਹਨ ਅਤੇ ਉਸ ਨਾਲ ਬਹੁਤ ਦੋਸ਼ ਲੱਗਦਾ ਹੈ। ਇੱਕ ਹੀ ਵਾਰ ਦੇ ਵਿਸ਼ੇ ਨਾਲ ਲੱਖਾਂ ਜੀਵ ਮਰ ਜਾਂਦੇ ਹਨ, ਉਸਦਾ ਦੋਸ਼ ਲੱਗਦਾ ਹੈ। ਇਸ ਲਈ ਇੱਛਾ ਨਾ ਹੋਵੇ ਫਿਰ ਵੀ ਉਸ ਵਿੱਚ ਭਿਅੰਕਰ ਹਿੰਸਾ ਹੈ। ਇਸ ਲਈ ਰੌਦਰ ਸਰੂਪ ਹੋ ਜਾਂਦਾ ਹੈ।

ਇੱਕ ਵਿਸ਼ੇ ਦੇ ਕਾਰਨ ਤਾਂ ਸਾਰਾ ਸੰਸਾਰ ਖੜ੍ਹਾ ਹੈ। ਇਹ ਇਸਤਰੀ ਵਿਸ਼ੇ ਨਾ ਹੋਵੇ ਨਾ, ਤਾਂ ਦੂਸਰੇ ਸਾਰੇ ਵਿਸ਼ੇ ਤਾਂ ਕਦੇ ਬਾਧਕ ਹੀ ਨਹੀਂ ਹੁੰਦੇ। ਇਕੱਲੇ ਇਸ ਵਿਸ਼ੇ ਦਾ ਅਭਾਵ (ਕਮੀ) ਹੋ ਜਾਵੇ ਤਾਂ ਦੇਵਗਤੀ ਹੋਵੇ। ਇਸ ਵਿਸ਼ੇ ਦਾ

ਅਭਾਵ ਹੋਇਆ ਕਿ ਦੂਸਰੇ ਸਭ ਵਿਸ਼ੇ, ਸਾਰੇ ਕਾਬੂ ਵਿੱਚ ਆ ਜਾਂਦੇ ਹਨ। ਅਤੇ ਇਸ ਵਿਸ਼ੇ ਵਿੱਚ ਪਿਆ ਕਿ ਸਭ ਤੋਂ ਪਹਿਲਾਂ ਜਾਨਵਰ ਗਤੀ ਵਿੱਚ ਜਾਂਦਾ ਹੈ। ਵਿਸ਼ੇ ਨਾਲ ਤਾਂ ਬੱਸ ਅਧੋਗਤੀ ਹੀ ਹੈ। ਕਿਉਂਕਿ ਇੱਕ ਵਿਸ਼ੇ ਵਿੱਚ ਤਾਂ ਕਈ, ਕਰੋੜਾਂ ਜੀਵ ਮਰ ਜਾਂਦੇ ਹਨ। ਸਮਝ ਨਾ ਹੋਵੇ ਫਿਰ ਵੀ ਜੋਖ਼ਿਮ ਮੁੱਲ ਲੈਂਦੇ ਹਨ ਨਾ!

ਇਸ ਲਈ ਜਦੋਂ ਤੱਕ ਸੰਸਾਰੀਪਨ ਹੈ, ਇਸਤਰੀ ਵਿਸ਼ੇ ਹੈ, ਉਦੋਂ ਤੱਕ ਉਹ ਅਹਿੰਸਾ ਦਾ ਘਾਤਕ (ਨਾਸ਼ਕ) ਹੀ ਹੈ। ਉਸ ਵਿੱਚ ਵੀ ਪਰਾਈ ਇਸਤਰੀ, ਉਹ ਤਾਂ ਸਭ ਤੋਂ ਵੱਡਾ ਜੋਖ਼ਿਮ ਹੈ। ਪਰਾਈ ਇਸਤਰੀ ਹੋਵੇ ਤਾਂ ਨਰਕ ਦਾ ਅਧਿਕਾਰੀ ਹੀ ਹੋ ਗਿਆ। ਬੱਸ, ਦੂਸਰਾ ਕੁੱਝ ਵੀ ਉਸਨੇ ਲੱਭਣਾ ਨਹੀਂ ਅਤੇ ਮਨੁੱਖਪੁਣਾ ਫਿਰ ਆਵੇਗਾ ਇਹ ਉਮੀਦ ਰੱਖਣੀ ਹੀ ਨਹੀਂ। ਇਹੀ ਸਭ ਤੋਂ ਵੱਡਾ ਜੋਖ਼ਿਮ ਹੈ। ਪਰਪੁਰਸ਼ ਅਤੇ ਪਰਇਸਤਰੀ ਨਰਕ ਵਿੱਚ ਲੈ ਜਾਣ ਵਾਲੇ ਹਨ।

ਖੁਦ ਦੇ ਘਰ ਵਿੱਚ ਵੀ ਨਿਯਮ ਤਾਂ ਹੋਣਾ ਚਾਹੀਦਾ ਹੈ ਨਾ? ਇਹ ਤਾਂ ਇਸ ਤਰ੍ਹਾਂ ਹੈ ਨਾ ਖੁਦ ਦੇ ਹੱਕ ਦੀ ਇਸਤਰੀ ਦੇ ਨਾਲ ਵਿਸ਼ੇ ਅਨੁਚਿਤ (ਗਲਤ) ਨਹੀਂ ਹੈ, ਫਿਰ ਵੀ ਨਾਲ-ਨਾਲ ਇੰਨਾ ਸਮਝਣਾ ਪਵੇਗਾ ਕਿ ਇਸ ਵਿੱਚ ਬਹੁਤ ਸਾਰੇ ਜਰਮਸ (ਜੀਵ) ਮਰ ਜਾਂਦੇ ਹਨ। ਇਸ ਲਈ ਅਕਾਰਨ (ਬਿਨਾਂ ਕਾਰਨ ਦੇ) ਤਾਂ ਇਸ ਤਰ੍ਹਾਂ ਨਹੀਂ ਹੋਣਾ ਚਾਹੀਦਾ ਨਾ? ਕਾਰਨ ਹੋਵੇ ਤਾਂ ਗੱਲ ਅਲੱਗ ਹੈ। ਵੀਰਜ ਵਿੱਚ ਜਰਮਸ ਹੀ ਹੁੰਦੇ ਹਨ ਅਤੇ ਉਹ ਮਾਨਵ ਬੀਜ ਦੇ ਹੁੰਦੇ ਹਨ, ਇਸ ਲਈ ਜਿੱਥੇ ਹੋ ਸਕੇ ਉੱਥੇ ਤੱਕ ਇਸ ਦਾ ਖ਼ਿਆਲ ਰੱਖਣਾ। ਇਹ ਅਸੀਂ ਤੁਹਾਨੂੰ ਸੰਖੇਪ ਵਿੱਚ ਕਹਿ ਰਹੇ ਹਾਂ। ਬਾਕੀ, ਇਸਦਾ ਪਾਰ ਤਾਂ ਆਵੇਗਾ ਹੀ ਨਹੀਂ ਨਾ!

## ਮਨ ਤੋਂ ਪਰ ਅਹਿੰਸਾ

ਦੂਸਰੀ ਸੂਖ਼ਮ ਅਹਿੰਸਾ ਮੰਨੀਏ, ਉਸਦਾ ਅਰਥ ਕੀ ਹੈ ਫਿਰ? ਅਹਿੰਸਾ ਮਤਲਬ ਕਿਸੇ ਦੇ ਲਈ ਖਰਾਬ ਵਿਚਾਰ ਵੀ ਨਾ ਆਵੇ। ਉਹ ਅਹਿੰਸਾ ਕਹਾਉਂਦਾ ਹੈ। ਦੁਸ਼ਮਣ ਦੇ ਲਈ ਵੀ ਖਰਾਬ ਵਿਚਾਰ ਨਾ ਆਵੇ। ਦੁਸ਼ਮਣ ਦੇ ਲਈ ਵੀ ਇਹ ਵਿਚਾਰ ਆਵੇ ਕਿ ਕਿਵੇਂ ਉਸਦਾ ਕਲਿਆਣ ਹੋਵੇ। ਖਰਾਬ ਵਿਚਾਰ ਆਉਣਾ ਇਹ ਪ੍ਰਕ੍ਰਿਤੀ ਗੁਣ ਹੈ, ਪਰ ਉਸਨੂੰ ਪਲਟਣਾ ਆਪਣਾ ਪੁਰਸ਼ਾਰਥ ਹੈ। ਤੁਸੀਂ ਸਮਝ ਗਏ ਜਾਂ ਨਹੀਂ ਸਮਝੇ ਇਹ ਪੁਰਸ਼ਾਰਥ ਦੀ ਗੱਲ?

ਅਹਿੰਸਕ ਭਾਵ ਵਾਲਾ ਤੀਰ ਮਾਰੇ ਤਾਂ ਜ਼ਰਾ ਵੀ ਖੂਨ ਨਾ ਨਿਕਲੇ ਅਤੇ ਹਿੰਸਕ ਭਾਵ ਵਾਲਾ ਫੁੱਲ ਮਾਰੇ ਤਾਂ ਵੀ ਦੂਸਰੇ ਨੂੰ ਖੂਨ ਨਿਕਲਦਾ ਹੈ। ਤੀਰ

ਅਤੇ ਫੁੱਲ ਇੰਨੇ ਇਫ਼ੈਕਟਿਵ ਨਹੀਂ ਹਨ, ਜਿੰਨੀ ਇਫ਼ੈਕਟਿਵ ਭਾਵਨਾ ਹੈ। ਇਸ ਲਈ ਸਾਡੇ ਇੱਕ-ਇੱਕ ਸ਼ਬਦ ਵਿੱਚ 'ਕਿਸੇ ਨੂੰ ਦੁੱਖ ਨਾ ਹੋਵੇ, ਕਿਸੇ ਵੀ ਜੀਵਮਾਤਰ ਨੂੰ ਦੁੱਖ ਨਾ ਹੋਵੇ' ਸਾਨੂੰ ਨਿਰੰਤਰ ਇਹ ਭਾਵ ਰਿਹਾ ਕਰਦਾ ਹੈ। ਜਗਤ ਦੇ ਜੀਵ ਮਾਤਰ ਨੂੰ ਇਸ ਮਨ-ਵਚਨ-ਕਾਇਆ ਨਾਲ ਜ਼ਰਾ ਜਿੰਨਾ ਵੀ ਦੁੱਖ ਨਾ ਹੋਵੇ, ਉਸ ਭਾਵਨਾ ਨਾਲ ਹੀ 'ਸਾਡੀ' ਬਾਣੀ ਨਿਕਲ ਰਹੀ ਹੁੰਦੀ ਹੈ। ਵਸਤੂ ਕੰਮ ਨਹੀਂ ਕਰਦੀ, ਤੀਰ ਕੰਮ ਨਹੀਂ ਕਰਦਾ, ਫੁੱਲ ਕੰਮ ਨਹੀਂ ਕਰਦੇ, ਪਰ ਭਾਵ ਕੰਮ ਕਰਦੇ ਹਨ।

ਇਹ 'ਅਕ੍ਰਮ ਵਿਗਿਆਨ' ਤਾਂ ਕੀ ਕਹਿੰਦਾ ਹੈ? ਮਨ ਤੋਂ ਵੀ ਹਥਿਆਰ ਨਹੀਂ ਚੁੱਕਣਾ ਹੈ, ਤਾਂ ਫਿਰ ਲੱਕੜੀ ਕਿਸ ਤਰ੍ਹਾਂ ਚੁੱਕੀ ਜਾਵੇ? ਇਸ ਦੁਨੀਆਂ ਵਿੱਚ ਕੋਈ ਵੀ ਜੀਵ, ਛੋਟੇ ਤੋਂ ਛੋਟੇ ਜੀਵ ਦੇ ਲਈ ਮੈਂ ਮਨ ਤੋਂ ਹਥਿਆਰ ਚੁੱਕਿਆ ਨਹੀਂ ਕਦੇ ਵੀ, ਤਾਂ ਫਿਰ ਦੂਸਰਾ ਕਿਵੇਂ ਚੁੱਕਾਂ? ਬਾਣੀ ਜ਼ਰਾ ਸਖ਼ਤ ਨਿਕਲ ਜਾਂਦੀ ਹੈ ਕਦੇ, ਸਾਲ ਭਰ ਵਿੱਚ ਇੱਕ-ਅੱਧਾ ਦਿਨ ਥੋੜ੍ਹੀ ਕੜਕ ਬਾਣੀ ਨਿਕਲ ਜਾਂਦੀ ਹੈ। ਜਿਵੇਂ ਖਾਦੀ ਅਤੇ ਰੇਸ਼ਮ ਵਿੱਚ ਫ਼ਰਕ ਹੁੰਦਾ ਹੈ ਨਾ, ਖਾਦੀ ਕਿਹੋ ਜਿਹੀ ਹੁੰਦੀ ਹੈ? ਉਸ ਤਰ੍ਹਾਂ ਕਦੇ ਥੋੜ੍ਹੀ ਸਖ਼ਤ ਬਾਣੀ ਨਿਕਲ ਜਾਂਦੀ ਹੈ। ਉਹ ਵੀ ਪੂਰੇ ਸਾਲ ਵਿੱਚ ਇੱਕ-ਅੱਧਾ ਵਾਰ ਹੀ। ਬਾਕੀ ਬਾਣੀ ਨਾਲ ਵੀ ਅਟੈਕ ਨਹੀਂ ਕੀਤਾ। ਮਨ ਤੋਂ ਉੱਠਿਆ ਨਹੀਂ ਕਦੇ ਵੀ!

ਛੋਟੇ ਤੋਂ ਛੋਟਾ ਜੀਵ ਹੋਵੇ, ਪਰ ਮਨ ਤੋਂ ਹਥਿਆਰ ਚੁੱਕਿਆ ਨਹੀਂ। ਇਸ ਵਰਲਡ ਵਿੱਚ ਕੋਈ ਵੀ ਜੀਵ, ਇੱਕ ਛੋਟਾ ਜੀਵ ਹੋਵੇ, ਇੱਕ ਬਿੱਛੂ ਹੁਣੇ ਕੱਟ ਕੇ ਗਿਆ ਹੋਵੇ, ਤਾਂ ਵੀ ਅਸੀਂ ਉਸ ਉੱਤੇ ਹਥਿਆਰ ਨਹੀਂ ਚੁੱਕਿਆ! ਉਹ ਤਾਂ ਆਪਣਾ ਫ਼ਰਜ਼ ਨਿਭਾ ਕੇ ਜਾਂਦਾ ਹੈ। ਉਹ ਫ਼ਰਜ਼ ਨਾ ਨਿਭਾਵੇ ਤਾਂ ਸਾਡਾ ਛੁਟਕਾਰਾ ਨਾ ਹੋਵੇ। ਇਸ ਲਈ ਕਿਸੇ ਵੀ ਜੀਵ ਦੇ ਨਾਲ ਮਨ ਵਿਗਾੜਿਆ ਨਹੀਂ ਕਦੇ ਵੀ, ਉਸਦਾ ਵਿਸ਼ਵਾਸ ਹੈ! ਸੋ ਮਾਨਸਿਕ ਹਿੰਸਾ ਕਦੇ ਵੀ ਨਹੀਂ ਕੀਤੀ। ਨਹੀਂ ਤਾਂ ਮਨ ਦਾ ਸੁਭਾਅ ਹੈ, ਕੁੱਝ ਦਿੱਤੇ ਬਗੈਰ ਰਹਿੰਦਾ ਨਹੀਂ।

**ਪ੍ਰਸ਼ਨਕਰਤਾ** : ਤੁਸੀਂ ਤਾਂ ਸਮਝ ਗਏ ਹੋਵੋਗੇ ਕਿ ਇਸ ਹਥਿਆਰ ਦਾ ਕੰਮ ਹੀ ਨਹੀਂ ਹੈ।

**ਦਾਦਾਸ਼੍ਰੀ** : ਹਾਂ, ਹਥਿਆਰ ਕੰਮ ਦਾ ਹੀ ਨਹੀਂ। ਇਸ ਹਥਿਆਰ ਦੀ ਜ਼ਰੂਰਤ ਹੈ, ਇਹ ਵਿਚਾਰ ਹੀ ਨਹੀਂ ਆਇਆ। ਅਸੀਂ ਤਲਵਾਰ ਜਦੋਂ ਤੋਂ ਜ਼ਮੀਨ 'ਤੇ ਰੱਖੀ ਉਦੋਂ ਤੋਂ ਚੁੱਕੀ ਨਹੀਂ। ਸਾਹਮਣੇ ਵਾਲਾ ਸ਼ਸਤਰਧਾਰੀ ਹੋਵੇ ਤਾਂ ਵੀ ਅਸੀਂ ਸ਼ਸਤਰ ਧਾਰਣ ਨਹੀਂ ਕਰਦੇ ਅਤੇ ਅੰਤ ਵਿੱਚ ਉਹੀ ਰਸਤਾ ਲੈਣਾ ਪਵੇਗਾ।

ਜਿਸਨੂੰ ਇਹ ਜਗਤ ਅਨੁਕੂਲ ਆਉਂਦਾ ਨਹੀਂ ਇਸ ਤੋਂ ਛੁੱਟਣਾ ਹੈ, ਉਸਨੂੰ ਅੰਤ ਵਿੱਚ ਇਹੀ ਰਸਤਾ ਲੈਣਾ ਪਵੇਗਾ, ਦੂਜਾ ਰਸਤਾ ਹੀ ਨਹੀਂ ਹੈ।

ਇਸ ਲਈ ਇੱਕ ਅਹਿੰਸਾ ਸਿੱਧ ਕਰ ਲਵੇ ਤਾਂ ਬਹੁਤ ਹੋ ਗਿਆ। ਸੰਪੂਰਨ ਅਹਿੰਸਾ ਸਿੱਧ ਕਰੇ ਤਾਂ ਉੱਥੇ ਸ਼ੇਰ ਅਤੇ ਬੱਕਰੀ ਦੋਵੇਂ ਇਕੱਠੇ ਪਾਣੀ ਪੀਣਗੇ!

**ਪ੍ਰਸ਼ਨਕਰਤਾ** : ਤੀਰਥੰਕਰਾਂ ਵਿੱਚ ਉਸ ਤਰ੍ਹਾਂ ਦਾ ਹੁੰਦਾ ਸੀ ਨਾ?

**ਦਾਦਾਸ਼੍ਰੀ** : ਹਾਂ। ਉਹਨਾਂ ਤੀਰਥੰਕਰਾਂ ਦੀ ਗੱਲ ਹੀ ਕਿੱਥੋਂ ਹੋਵੇ! ਕਿੱਥੇ ਉਹ ਪੁਰਸ਼! ਅੱਜ ਵਰਲਡ ਤੀਰਥੰਕਰਾਂ ਦੇ ਇੱਕ ਵਾਕ ਨੂੰ ਜੇ ਸਮਝਿਆ ਹੁੰਦਾ, ਇੱਕ ਹੀ ਵਾਕ, ਤਾਂ ਸਾਰਾ ਵਰਲਡ ਪੂਜਾ ਕਰਦਾ। ਪਰੰਤੂ ਉਹ ਵਾਕ ਉਹਨਾਂ ਦੀ ਸਮਝ ਵਿੱਚ ਪਹੁੰਚਦਾ ਹੀ ਨਹੀਂ ਨਾ! ਅਤੇ ਕੋਈ ਪਹੁੰਚਾਉਣ ਵਾਲਾ ਵੀ ਨਹੀਂ ਹੈ।

**ਪ੍ਰਸ਼ਨਕਰਤਾ** : ਤੁਸੀਂ ਹੋ ਨਾ?

**ਦਾਦਾਸ਼੍ਰੀ** : ਮੇਰੀ ਇਕੱਲੇ ਦੀ ਪੁੰਗੀ ਕਿੱਥੇ ਵੱਜੇਗੀ?

# ਗਿਆਨੀ ਪੁਰਖ਼ ਦੀ ਅਹਿੰਸਾ ਦਾ ਪ੍ਰਤਾਪ

ਗਿਆਨੀ ਪੁਰਸ਼ ਦਾ ਵਿਹਾਰ ਤਾਂ ਕਿਹੋ ਜਿਹਾ ਹੁੰਦਾ ਹੈ? ਇੰਨਾ ਜ਼ਿਆਦਾ ਅਹਿੰਸਕ ਹੁੰਦਾ ਹੈ ਕਿ ਵੱਡੇ-ਵੱਡੇ ਸ਼ੇਰ ਵੀ ਸ਼ਰਮਾ ਜਾਣ। ਵੱਡੇ-ਵੱਡੇ ਸ਼ੇਰ ਬੈਠੇ ਹੋਣ, ਤਾਂ ਵੀ ਠੰਡੇ ਪੈ ਜਾਣ, ਉਸਨੂੰ ਠੰਡ ਲੱਗ ਜਾਵੇ, ਅਸਲ ਵਿੱਚ ਠੰਡ ਲੱਗ ਜਾਵੇ ਨਾ! ਕਿਉਂਕਿ ਉਹ ਅਹਿੰਸਾ ਦਾ ਪ੍ਰਤਾਪ ਹੈ। ਹਿੰਸਾ ਦਾ ਪ੍ਰਤਾਪ ਤਾਂ ਜਗਤ ਨੇ ਦੇਖਿਆ ਹੈ ਨਾ! ਹਿਟਲਰ, ਚਰਚਿਲ ਵਰਗਿਆਂ ਦੇ ਪ੍ਰਤਾਪ ਦੇਖੇ ਹਨ ਨਾ? ਅਖੀਰ ਵਿੱਚ ਕੀ ਹੋਇਆ? ਵਿਨਾਸ਼ ਨੂੰ ਸੱਦਾ ਦਿੱਤਾ। ਹਿੰਸਾ, ਉਹ ਵਿਨਾਸ਼ੀ ਤੱਤ ਹੈ। ਅਤੇ ਅਹਿੰਸਾ ਉਹ ਅਵਿਨਾਸ਼ੀ ਤੱਤ ਹੈ।

# ਅਹਿੰਸਾ, ਉੱਥੇ ਹਿੰਸਾ ਨਹੀਂ

**ਪ੍ਰਸ਼ਨਕਰਤਾ** : ਜਿੱਥੇ ਅਹਿੰਸਾ ਹੋਵੇ, ਉੱਥੇ ਹਿੰਸਾ ਹੁੰਦੀ ਹੈ?

**ਦਾਦਾਸ਼੍ਰੀ** : ਅਹਿੰਸਾ ਸੰਪੂਰਨ ਹੋਵੇ ਉੱਥੇ ਹਿੰਸਾ ਨਹੀਂ ਹੁੰਦੀ। ਨਹੀਂ ਤਾਂ ਅੰਸ਼ਿਕ ਅਹਿੰਸਾ ਕਹਾਉਂਦੀ ਹੈ। ਪਰੰਤੂ ਜੋ ਸੰਪੂਰਨ ਅਹਿੰਸਾ ਹੁੰਦੀ ਹੈ, ਉਸ ਵਿੱਚ ਹਿੰਸਾ ਹੁੰਦੀ ਨਹੀਂ। ਪਪੀਤੇ ਦੀਆਂ ਜਿੰਨੀਆਂ-ਜਿੰਨੀਆਂ ਸਲਾਈਸਸ (ਫਾੜੀਆਂ) ਕਰੀਏ, ਉਹ ਸਭ ਪਪੀਤੇ ਵਰਗੀਆਂ ਹੀ ਹੁੰਦੀਆਂ ਹਨ, ਉਸ ਵਿੱਚੋਂ ਇੱਕ ਵੀ

ਕੌੜੀ ਨਹੀਂ ਨਿਕਲਦੀ। ਇਸ ਲਈ ਸਲਾਈਸ ਇੱਕ ਹੀ ਪ੍ਰਕਾਰ ਦੀ ਹੁੰਦੀ ਹੈ, ਮਤਲਬ ਅਹਿੰਸਾ ਵਿੱਚ ਹਿੰਸਾ ਨਹੀਂ ਹੁੰਦੀ ਅਤੇ ਸੰਪੂਰਨ ਹਿੰਸਾ ਹੋਵੇ ਉਸ ਵਿੱਚ ਅਹਿੰਸਾ ਜ਼ਰਾ ਵੀ ਨਹੀਂ ਹੁੰਦੀ। ਪਰੰਤੂ ਅੰਸ਼ਿਕ ਹਿੰਸਾ, ਅੰਸ਼ਿਕ ਅਹਿੰਸਾ, ਉਹ ਅਲੱਗ ਚੀਜ਼ ਹੈ।

**ਪ੍ਰਸ਼ਨਕਰਤਾ** : ਅੰਸ਼ਿਕ ਅਹਿੰਸਾ, ਉਹ ਦਇਆ ਕਹਾਉਂਦੀ ਹੈ ਨਾ?

**ਦਾਦਾਸ਼੍ਰੀ** : ਹਾਂ, ਉਹ ਦਇਆ ਕਹਾਉਂਦੀ ਹੈ। ਉਹ ਦਇਆ ਕਹਾਉਂਦੀ ਹੈ। ਦਇਆ ਧਰਮ ਦਾ ਮੂਲ ਹੀ ਹੈ ਅਤੇ ਦਇਆ ਦੀ ਪੂਰਣਾਹੁਤੀ, ਉੱਥੇ ਧਰਮ ਦੀ ਪੂਰਣਾਹੁਤੀ ਹੁੰਦੀ ਹੈ।

## ਹਿੰਸਾ-ਅਹਿੰਸਾ ਤੋਂ ਪਰ

**ਪ੍ਰਸ਼ਨਕਰਤਾ** : ਦਇਆ ਹੋਵੇ ਉੱਥੇ ਨਿਰਦਇਤਾ ਹੁੰਦੀ ਹੀ ਹੈ। ਇਸ ਤਰ੍ਹਾਂ ਹਿੰਸਾ ਅਤੇ ਅਹਿੰਸਾ ਦੇ ਸੰਬੰਧ ਵਿੱਚ ਵੀ ਹੈ?

**ਦਾਦਾਸ਼੍ਰੀ** : ਹਾਂ ਹੈ ਨਾ! ਅਹਿੰਸਾ ਹੈ ਤਾਂ ਹਿੰਸਾ ਹੈ। ਹਿੰਸਾ ਹੈ ਤਾਂ ਅਹਿੰਸਾ ਖੜ੍ਹੀ ਹੀ ਹੈ। ਅੰਤ ਵਿੱਚ ਵੀ ਕੀ ਕਰਨਾ ਹੈ? ਹਿੰਸਾ ਵਿੱਚੋਂ ਬਾਹਰ ਨਿਕਲ ਕੇ ਅਹਿੰਸਾ ਵਿੱਚ ਆਉਣਾ ਹੈ ਅਤੇ ਅਹਿੰਸਾ ਤੋਂ ਵੀ ਬਾਹਰ ਨਿਕਲਣਾ ਹੈ। ਇਸ ਦਵੰਦ ਤੋਂ ਪਰ ਜਾਣਾ ਹੈ। ਅਹਿੰਸਾ, ਉਹ ਵੀ ਛੱਡ ਦੇਣੀ ਹੈ।

**ਪ੍ਰਸ਼ਨਕਰਤਾ** : ਅਹਿੰਸਾ ਤੋਂ ਪਰ, ਉਹ ਕਿਹੜੀ ਸਥਿਤੀ ਹੈ?

**ਦਾਦਾਸ਼੍ਰੀ** : ਉਹੀ, ਹੁਣ 'ਅਸੀਂ' ਹਿੰਸਾ-ਅਹਿੰਸਾ ਤੋਂ ਪਰ ਹੀ ਹਾਂ। ਅਹਿੰਸਾ ਅਹੰਕਾਰ ਦੇ ਅਧੀਨ ਹੈ ਅਤੇ ਅਹੰਕਾਰ ਤੋਂ ਪਰ ਇਹੋ ਜਿਹੀ ਇਹ 'ਸਾਡੀ' ਸਥਿਤੀ ਹੈ! ਹਿੰਸਾ-ਅਹਿੰਸਾ ਮੈਂ ਪਾਲਦਾ ਹਾਂ ਉਸਦਾ ਪਾਲਣ ਕਰਨ ਵਾਲਾ ਅਹੰਕਾਰ ਹੁੰਦਾ ਹੈ। ਇਸ ਲਈ ਹਿੰਸਾ ਅਤੇ ਅਹਿੰਸਾ ਤੋਂ ਪਰ ਯਾਨੀ ਦਵੰਦਾਂ ਤੋਂ ਪਰ ਹੋਵੇ ਉਦੋਂ ਹੀ ਉਹ ਗਿਆਨੀ ਕਹਾਉਂਦੇ ਹਨ। ਤਮਾਮ ਪ੍ਰਕਾਰ ਦੇ ਦਵੰਦਾਂ ਤੋਂ ਪਰ। ਇਸ ਲਈ ਆਪਣੇ ਸਾਧੂ-ਮਹਾਰਾਜ, ਉਹ ਬਹੁਤ ਦਿਆਲੂ ਹੁੰਦੇ ਹਨ। ਪਰੰਤੂ ਜ਼ਾਲਮਪੁਣਾ ਵੀ ਅੰਦਰ ਭਰਿਆ ਹੋਇਆ ਹੁੰਦਾ ਹੈ। ਦਇਆ ਹੈ, ਇਸ ਲਈ ਜ਼ਾਲਮਪੁਣਾ ਹੈ। ਇੱਕ ਖੂੰਜੇ ਵਿੱਚ ਬੇਸ਼ੱਕ ਬਹੁਤ ਦਇਆ ਹੈ। ਅੱਸੀ ਪ੍ਰਤੀਸ਼ਤ ਦਇਆ ਹੈ ਤਾਂ ਵੀਹ ਪ੍ਰਤੀਸ਼ਤ ਜ਼ਾਲਮਪੁਣਾ ਹੈ। ਅਠਾਸੀ ਪ੍ਰਤੀਸ਼ਤ ਦਇਆ ਹੈ ਤਾਂ ਬਾਰ੍ਹਾਂ ਪ੍ਰਤੀਸ਼ਤ ਜ਼ਾਲਮਪੁਣਾ ਹੈ। ਛਿਆਨਵੇਂ ਪ੍ਰਤੀਸ਼ਤ ਦਇਆ ਹੈ ਤਾਂ ਚਾਰ ਪ੍ਰਤੀਸ਼ਤ ਜ਼ਾਲਮਪੁਣਾ ਹੈ।

**ਪ੍ਰਸ਼ਨਕਰਤਾ** : ਇਸ ਤਰ੍ਹਾਂ ਹਿੰਸਾ ਵਿੱਚ ਵੀ ਹੁੰਦਾ ਹੈ। ਛਿਆਨਵੇਂ ਪ੍ਰਤੀਸ਼ਤ ਅਹਿੰਸਾ ਹੋਵੇ ਤਾਂ ਚਾਰ ਪ੍ਰਤੀਸ਼ਤ ਹਿੰਸਾ ਹੈ, ਇਸ ਤਰ੍ਹਾਂ।

**ਦਾਦਾਸ਼੍ਰੀ** : ਕੁੱਲ ਜੋੜ ਹੀ ਦਿਸਦਾ ਹੈ ਨਾ! ਇਟਸੈਲਫ਼ ਹੀ ਬੋਲਦਾ ਹੈ ਨਾ! ਕਿ ਅਹਿੰਸਾ ਛਿਆਨਵੇਂ ਹੈ ਇਸ ਲਈ ਰਿਹਾ ਕੀ ਫਿਰ? ਚਾਰ ਹਿੰਸਾ ਰਹੀ।

**ਪ੍ਰਸ਼ਨਕਰਤਾ** : ਤਾਂ ਉਹ ਹਿੰਸਾ ਕਿਸ ਪ੍ਰਕਾਰ ਦੀ ਹੁੰਦੀ ਹੈ?

**ਦਾਦਾਸ਼੍ਰੀ** : ਉਹ ਅੰਤਿਮ ਪ੍ਰਕਾਰ ਦੀ। ਖੁਦ ਜਾਣਦਾ ਹੈ ਅਤੇ ਨਿਕਾਲ ਕਰ ਦਿੰਦਾ ਹੈ। ਝਟਪਟ ਉਹ ਨਿਕਾਲ ਕਰਕੇ ਛੁੱਟ ਜਾਂਦਾ ਹੈ।

## ਗਿਆਨੀ, ਹਿੰਸਾ ਦੇ ਸਾਗਰ ਵਿੱਚ ਸੰਪੂਰਨ ਅਹਿੰਸਕ

ਓਏ, ਸਾਨੂੰ ਹੀ ਲੋਕ ਪੁੱਛਦੇ ਹਨ ਕਿ ਤੁਸੀਂ ਗਿਆਨੀ ਹੋ ਕੇ ਮੋਟਰਾਂ-ਗੱਡੀਆਂ ਵਿੱਚ ਘੁੰਮਦੇ ਹੋ ਤਾਂ ਮੋਟਰ ਦੇ ਹੇਠਾਂ ਕਿੰਨੀ ਹੀ ਜੀਵ ਹਿੰਸਾ ਹੁੰਦੀ ਹੋਵੇਗੀ, ਉਸਦੀ ਜ਼ਿੰਮੇਦਾਰੀ ਕਿਸਦੀ? ਹੁਣ ਗਿਆਨੀ ਪੁਰਸ਼ ਜੇ ਸੰਪੂਰਨ ਅਹਿੰਸਕ ਨਾ ਹੋਣ, ਤਾਂ ਗਿਆਨੀ ਕਹਾਉਣ ਹੀ ਕਿਵੇਂ? ਸੰਪੂਰਨ ਅਹਿੰਸਕ ਮਤਲਬ ਹਿੰਸਾ ਦੇ ਸਾਗਰ ਵਿੱਚ ਵੀ ਸੰਪੂਰਨ ਅਹਿੰਸਕ। ਉਹ ਗਿਆਨੀ!! ਉਹਨਾਂ ਨੂੰ ਜ਼ਰਾ ਜਿੰਨੀ ਵੀ ਹਿੰਸਾ ਨਹੀਂ ਲੱਗਦੀ। ਫਿਰ ਸਾਨੂੰ ਉਹ ਲੋਕ ਕਹਿੰਦੇ ਹਨ ਕਿ, 'ਤੁਹਾਡੀ ਕਿਤਾਬ ਅਸੀਂ ਪੜ੍ਹੀ, ਬਹੁਤ ਆਨੰਦ ਦੇਣ ਵਾਲੀ ਹੈ ਅਤੇ ਅਵਿਰੋਧਾਭਾਸ ਵਾਲੀ ਲੱਗਦੀ ਹੈ, ਪਰ ਤੁਹਾਡਾ ਵਰਤਾਓ ਵਿਰੋਧਾਭਾਸ ਵਾਲਾ ਲੱਗਦਾ ਹੈ।' ਮੈਂ ਕਿਹਾ, 'ਕਿਹੜਾ ਵਰਤਾਓ ਵਿਰੋਧਾਭਾਸ ਵਾਲਾ ਲੱਗਦਾ ਹੈ?' ਤਾਂ ਕਹਿੰਦੇ ਹਨ, 'ਤੁਸੀਂ ਗੱਡੀ ਵਿੱਚ ਘੁੰਮਦੇ ਹੋ ਉਹ।' ਮੈਂ ਕਿਹਾ, 'ਤੁਹਾਨੂੰ ਸਮਝਾਵਾਂ, ਭਗਵਾਨ ਨੇ ਸ਼ਾਸਤਰ ਵਿੱਚ ਕੀ ਕਿਹਾ ਹੈ, ਉਹ ਪਹਿਲਾਂ ਸਮਝਾਉਂਦਾ ਹਾਂ, ਫਿਰ ਤੁਸੀਂ ਨਿਆਂ ਕਰਨਾ।' ਤਾਂ ਕਹਿੰਦੇ ਹਨ, 'ਕੀ ਕਿਹਾ ਹੈ ਸ਼ਾਸਤਰ ਵਿੱਚ?' ਮੈਂ ਕਿਹਾ, 'ਆਤਮਸਰੂਪ, ਇਹੋ ਜਿਹੇ ਗਿਆਨੀ ਪੁਰਸ਼ ਦੀ ਜ਼ਿੰਮੇਦਾਰੀ ਕਿੰਨੀ ਹੈ?! ਗਿਆਨੀ ਪੁਰਸ਼ ਨੂੰ ਦੇਹ ਦਾ ਮਾਲਕੀਪੁਣਾ ਨਹੀਂ ਹੁੰਦਾ। ਦੇਹ ਦਾ ਮਾਲਕੀਪੁਣਾ (ਇਕਰਾਰਨਾਮਾ) ਉਹਨਾਂ ਨੇ ਫਾੜ ਦਿੱਤਾ ਹੈ। ਯਾਨੀ ਕਿ ਇਸ ਪੁਦਗਲ ਦਾ ਮਾਲਕੀਪੁਣਾ ਉਹਨਾਂ ਨੇ ਫਾੜ ਦਿੱਤਾ ਹੈ ਇਸ ਲਈ ਖੁਦ ਇਸਦੇ ਮਾਲਕ ਨਹੀਂ ਹਨ। ਅਤੇ ਮਾਲਕੀਪੁਣਾ ਨਾ ਹੋਣ ਕਰਕੇ ਉਹਨਾਂ ਨੂੰ ਦੋਸ਼ ਲੱਗਦਾ ਨਹੀਂ ਹੈ। ਦੂਜਾ, ਗਿਆਨੀ ਪੁਰਸ਼ ਨੂੰ ਤਿਆਗ ਸੰਭਵ ਨਹੀਂ ਹੈ।' ਤਾਂ ਕਹਿੰਦੇ

ਹਨ, 'ਇਹ ਮਾਲਕੀਪੁਣਾ ਦਾ ਮੈਨੂੰ ਸਮਝ ਵਿੱਚ ਨਹੀਂ ਆਇਆ।' ਤਾਂ ਮੈਂ ਕਿਹਾ, 'ਤੁਹਾਨੂੰ ਇਸ ਤਰ੍ਹਾਂ ਕਿਸ ਲਈ ਲੱਗਦਾ ਹੈ ਕਿ ਮੇਰੇ ਤੋਂ ਹਿੰਸਾ ਹੋ ਜਾਵੇਗੀ?' ਤਾਂ ਕਹਿੰਦੇ, 'ਮੇਰੇ ਪੈਰ ਦੇ ਹੇਠਾਂ ਜੀਵ ਆ ਜਾਵੇ ਤਾਂ ਮੇਰੇ ਤੋਂ ਹਿੰਸਾ ਹੋਈ ਕਹਾਵੇਗੀ ਨਾ?' ਇਸ ਲਈ ਮੈਂ ਕਿਹਾ, 'ਇਹ ਪੈਰ ਤੁਹਾਡਾ ਹੈ, ਇਸ ਲਈ ਹਿੰਸਾ ਹੁੰਦੀ ਹੈ। ਜਦੋਂ ਕਿ ਇਹ ਪੈਰ ਮੇਰਾ ਨਹੀਂ ਹੈ। ਇਸ ਦੇਹ ਦਾ ਅੱਜ ਤੁਸੀਂ ਜੋ ਕਰਨਾ ਹੋਵੇ ਉਹ ਕਰ ਸਕਦੇ ਹੋ। ਇਸ ਦੇਹ ਦਾ ਮੈਂ ਮਾਲਕ ਨਹੀਂ ਹਾਂ।' ਫਿਰ ਕਹਿੰਦੇ ਹਨ, 'ਇਹ ਮਾਲਕੀਪੁਣਾ, ਅਤੇ ਨਾ-ਮਾਲਕੀਪੁਣਾ ਕਿਸ ਨੂੰ ਕਹਿਣਾ ਚਾਹੀਦਾ ਹੈ, ਉਹ ਸਾਨੂੰ ਦੱਸੋ।' ਤਾਂ ਮੈਂ ਕਿਹਾ, 'ਮੈਂ ਤੁਹਾਨੂੰ ਉਦਾਹਰਣ ਦੇ ਕੇ ਸਮਝਾਉਂਦਾ ਹਾਂ।'

"ਇੱਕ ਪਿੰਡ ਵਿੱਚ ਇੱਕ ਏਰੀਆ ਬਹੁਤ ਵਧੀਆ ਹੈ, ਆਸਪਾਸ ਦੀਆਂ ਦੁਕਾਨਾਂ ਦੇ ਵਿੱਚਕਾਰ ਪੰਜ ਕੁ ਹਜ਼ਾਰ ਫੁੱਟ ਦਾ ਵਧੀਆ ਕੀਮਤੀ ਏਰੀਆ। ਉਸਦੇ ਲਈ ਕਿਸੇ ਨੇ ਸਰਕਾਰ ਨੂੰ ਅਰਜ਼ੀ ਦਿੱਤੀ ਕਿ ਇਸ ਜਗ੍ਹਾ 'ਤੇ ਐਕਸਾਈਜ਼ ਦਾ ਮਾਲ ਦੱਬਿਆ ਹੋਇਆ ਹੈ। ਤਾਂ ਫਿਰ ਪੁਲਿਸ ਡਿਪਾਰਟਮੈਂਟ ਉੱਥੇ ਗਿਆ, ਬਰਸਾਤ (ਚੌਮਾਸਾ) ਬੀਤ ਗਈ ਸੀ ਇਸ ਲਈ ਉਸ ਜਗ੍ਹਾ 'ਤੇ ਹਰੀਆਂ ਝਾੜੀਆਂ ਅਤੇ ਬੂਟੇ ਉੱਗ ਗਏ ਸਨ। ਉਹ ਜਗ੍ਹਾ ਪਹਿਲਾਂ ਪੁੱਟੀ ਗਈ। ਫਿਰ ਦੋ-ਤਿੰਨ ਫੁੱਟ ਗਹਿਰਾ ਪੁੱਟਿਆ, ਤਾਂ ਫਿਰ ਅੰਦਰੋਂ ਐਕਸਾਈਜ਼ ਦਾ ਸਾਰਾ ਮਾਲ ਨਿਕਲਿਆ। ਤਾਂ ਫੌਜਦਾਰ ਨੇ ਆਸਪਾਸ ਵਾਲਿਆਂ ਨੂੰ ਪੁੱਛਿਆ ਕਿ ਇਸਦਾ ਮਾਲਕ ਕੌਣ ਹੈ? ਤਾਂ ਲੋਕਾਂ ਨੇ ਕਿਹਾ ਕਿ ਇਹ ਤਾਂ ਲੱਛਮੀ ਚੰਦ ਸੇਠ ਦਾ ਹੈ। ਫਿਰ ਫੌਜਦਾਰ ਨੇ ਪੁੱਛਿਆ ਕਿ ਉਹ ਕਿੱਥੇ ਰਹਿੰਦੇ ਹਨ? ਤਾਂ ਪਤਾ ਲੱਗਾ ਕਿ ਉਸ ਜਗ੍ਹਾ 'ਤੇ ਰਹਿੰਦੇ ਹਨ। ਇਸ ਲਈ ਪੁਲਿਸ ਵਾਲੇ ਨੂੰ ਭੇਜਿਆ ਕਿ ਲੱਛਮੀ ਚੰਦ ਸੇਠ ਨੂੰ ਫੜ ਕੇ ਲਿਆਓ। ਪੁਲਿਸ ਵਾਲੇ ਲੱਛਮੀ ਚੰਦ ਸੇਠ ਕੋਲ ਗਏ। ਤਾਂ ਲੱਛਮੀ ਚੰਦ ਸੇਠ ਨੇ ਕਿਹਾ ਕਿ ਭਾਈ, ਇਹ ਜਗ੍ਹਾ ਮੇਰੀ ਹੈ, ਇਹ ਤੁਸੀਂ ਕਹਿੰਦੇ ਹੋ ਉਹ ਠੀਕ ਹੈ, ਪਰ ਮੈਂ ਤਾਂ ਪੰਦਰਾਂ ਦਿਨ ਪਹਿਲਾਂ ਹੀ ਵੇਚ ਦਿੱਤੀ ਹੈ। ਅੱਜ ਮੈਂ ਇਸ ਜ਼ਮੀਨ ਦਾ ਮਾਲਕ ਨਹੀਂ ਹਾਂ। ਤਾਂ ਉਹਨਾਂ ਨੇ ਪੁੱਛਿਆ ਕਿ ਕਿਸਨੂੰ ਵੇਚੀ ਹੈ ਉਹ ਦੱਸੋ। ਤੁਸੀਂ ਉਸਦਾ ਸਬੂਤ ਦਿਖਾਓ। ਫਿਰ ਸੇਠ ਨੇ ਸਬੂਤ ਦੀ ਨਕਲ ਦਿਖਾਈ। ਉਸ ਨਕਲ ਨੂੰ ਦੇਖ ਕੇ ਉਹ ਲੋਕ ਉਸਦੇ ਕੋਲ ਗਏ ਜਿਸਨੇ ਉਹ ਜਗ੍ਹਾ ਖਰੀਦੀ ਸੀ। ਉਸ ਨੂੰ ਪੁੱਛਦੇ ਹਨ ਕਿ ਭਾਈ ਇਹ ਜਗ੍ਹਾ ਤੂੰ ਖਰੀਦੀ ਹੈ? ਤਾਂ ਉਸਨੇ ਕਿਹਾ ਕਿ ਹਾਂ, ਮੈਂ ਲਈ (ਖਰੀਦੀ) ਹੈ। ਪੁਲਿਸ ਵਾਲੇ ਨੇ ਕਿਹਾ ਕਿ ਤੁਹਾਡੀ ਜ਼ਮੀਨ ਵਿੱਚੋਂ ਇਹ ਨਿਕਲਿਆ ਹੈ। ਤਾਂ ਉਹ ਕਹਿੰਦਾ ਹੈ, ਪਰ ਮੈਂ ਤਾਂ ਇਹ ਜ਼ਮੀਨ ਪੰਦਰਾਂ ਦਿਨ ਪਹਿਲਾਂ ਹੀ ਲਈ

(ਖਰੀਦੀ) ਹੈ ਅਤੇ ਇਹ ਮਾਲ ਤਾਂ ਬਰਸਾਤ ਤੋਂ ਪਹਿਲਾਂ ਦਾ ਦੱਬਿਆ ਹੋਇਆ ਲੱਗਦਾ ਹੈ, ਉਸ ਵਿੱਚ ਮੇਰਾ ਕੀ ਕਸੂਰ ਹੈ? ਤਾਂ ਪੁਲਿਸ ਵਾਲਾ ਕਹਿੰਦਾ ਹੈ ਕਿ ਉਹ ਅਸੀਂ ਨਹੀਂ ਦੇਖਣਾ। 'ਹੂ ਇਜ਼ ਦ ਓਨਰ (owner) ਨਾਓ? ਅੱਜ ਕੌਣ ਮਾਲਕ ਹੈ?' ਅੱਜ ਮਾਲਕੀਪੁਣਾ ਨਹੀਂ ਤਾਂ ਜ਼ੋਖ਼ਿਮਦਾਰੀ ਨਹੀਂ। ਮਾਲਕ ਹੋਵੇ ਤਾਂ ਜ਼ੋਖ਼ਿਮ ਹੈ।"

ਤਾਂ ਉਹ ਲੋਕ ਸਮਝ ਗਏ। ਜੇ ਪੰਦਰਾਂ ਦਿਨ ਪਹਿਲਾਂ ਹੀ ਲਿਆ ਤਾਂ ਵੀ ਜ਼ੋਖ਼ਿਮਦਾਰ ਹੋਇਆ ਨਾ? ਬਾਕੀ, ਇਸ ਤਰ੍ਹਾਂ ਬੁੱਧੀ ਨਾਲ ਦੇਖਣ ਜਾਈਏ ਤਾਂ ਉਹ ਬਰਸਾਤ ਤੋਂ ਪਹਿਲਾਂ ਦਾ ਦੱਬਿਆ ਹੋਇਆ ਸੀ।

ਹੁਣ ਇੰਨੀ ਜ਼ਿਆਦਾ ਬਰੀਕੀ ਨਾਲ ਸਮਝੀਏ ਤਾਂ ਨਿਬੇੜਾ ਆਵੇਗਾ। ਨਹੀਂ ਤਾਂ ਨਿਬੇੜਾ ਹੀ ਕਿਵੇਂ ਆਵੇਗਾ? ਇਹ ਤਾਂ ਪਜ਼ਲ ਹੈ। ਦ ਵਰਲਡ ਇਜ਼ ਦ ਪਜ਼ਲ ਇਟਸੈੱਲਫ਼। ਇਹ ਪਜ਼ਲ ਸਾਲਵ (solve) ਕਿਸ ਤਰ੍ਹਾਂ ਕੀਤਾ ਜਾ ਸਕਦਾ ਹੈ? ਦੇਅਰ ਆਰ ਟੂ ਵਿਊ ਪੁਆਇੰਟਸ ਟੂ ਸਾਲਵ ਦਿਸ ਪਜ਼ਲ। ਵਨ ਰਿਲੇਟਿਵ ਵਿਊ ਪੁਆਇੰਟ, ਵਨ ਰੀਅਲ ਵਿਊ ਪੁਆਇੰਟ। ਇਸ ਜਗਤ ਵਿੱਚ ਜੇ ਕੋਈ ਪਜ਼ਲ ਸਾਲਵ ਨਾ ਕਰੇ ਤਾਂ ਉਹ ਪਜ਼ਲ ਵਿੱਚ ਹੀ ਡਿਜ਼ਾਲਵ (dissolve) ਹੋ ਚੁੱਕਿਆ ਹੈ। ਪੂਰਾ ਜਗਤ, ਸਭ, ਇਸ ਪਜ਼ਲ ਵਿੱਚ ਡਿਜ਼ਾਲਵ ਹੋ ਚੁੱਕੇ ਹਨ।

**ਪ੍ਰਸ਼ਨਕਰਤਾ** : ਇਸ ਤਰ੍ਹਾਂ ਅਰਥ ਕੱਢ ਕੇ ਫਿਰ ਸਭ ਲੋਕ ਮਜ਼ੇ ਹੀ ਕਰਨਗੇ ਨਾ, ਕਿ ਮੈਂ ਮਾਲਕ ਨਹੀਂ, ਇਸ ਤਰ੍ਹਾਂ? ਅਤੇ ਫਿਰ ਸਭ ਇਸ ਤਰ੍ਹਾਂ ਕਹਿ ਕੇ ਦੁਰਉਪਯੋਗ ਕਰਨਗੇ ਨਾ?

**ਦਾਦਾਸ਼੍ਰੀ** : ਮਾਲਕ ਨਹੀਂ ਇਸ ਤਰ੍ਹਾਂ ਕੋਈ ਬੋਲਦਾ-ਕਰਦਾ ਨਹੀਂ। ਨਹੀਂ ਤਾਂ ਹੁਣ ਥੱਪੜ ਮਾਰੀਏ ਨਾ, ਤਾਂ ਮਾਲਕ ਬਣ ਜਾਂਦਾ ਹੈ! ਗਾਲ੍ਹ ਕੱਢੀਏ ਤਾਂ ਵੀ ਮਾਲਕ ਬਣ ਜਾਂਦਾ ਹੈ, ਤੁਰੰਤ ਹੀ ਸਾਹਮਣਾ ਕਰਦਾ ਹੈ। ਇਸ ਲਈ ਅਸੀਂ ਸਮਝਣਾ ਹੈ ਕਿ ਮਾਲਕ ਹੈ ਇਹ। ਮਾਲਕ ਹੈ ਜਾਂ ਮਾਲਕ ਨਹੀਂ ਉਸਦਾ ਪ੍ਰਮਾਣ ਤੁਰੰਤ ਹੀ ਮਿਲਦਾ ਹੈ ਨਾ! ਉਸਦਾ ਟਾਈਟਲ ਦਿਸ ਹੀ ਜਾਂਦਾ ਹੈ ਕਿ ਇਹ ਮਾਲਕ ਹੈ ਜਾਂ ਨਹੀਂ? ਗਾਲ੍ਹ ਕੱਢੇ ਤਾਂ ਤੁਰੰਤ ਹੀ ਟਾਈਟਲ ਦਿਖਾਉਂਦੇ ਹਨ ਕਿ ਨਹੀਂ ਦਿਖਾਉਂਦੇ? ਯਾਨੀ ਦੇਰ ਹੀ ਨਹੀਂ ਲੱਗਦੀ। ਬਾਕੀ ਇਸ ਤਰ੍ਹਾਂ ਮੂੰਹ ਨਾਲ ਬੋਲੀਏ ਤਾਂ ਕੀ ਦਿਨ ਫਿਰਦੇ ਹਨ?

**ਪ੍ਰਸ਼ਨਕਰਤਾ** : ਪਰ ਇਹ ਗੱਡੀਆਂ ਵਿੱਚ ਘੁੰਮਦੇ ਹਨ ਉਸ ਵਿੱਚ ਪਾਪ ਨਹੀਂ ਹੈ?

**ਦਾਦਾਸ਼੍ਰੀ** : ਇਹ ਪਾਪ ਤਾਂ, ਇਹ ਜਗਤ ਹੀ ਨਿਰਾ ਪਾਪਮਈ ਹੈ। ਜਦੋਂ ਇਸ ਦੇਹ ਦਾ ਮਾਲਕ ਨਹੀਂ ਹੋਵੇਗਾ, ਉਦੋਂ ਹੀ ਨਿਸ਼ਪਾਪੀ ਹੋਵੇਗਾ। ਨਹੀਂ ਤਾਂ ਇਸ ਦੇਹ ਦਾ ਮਾਲਕ ਹੈ, ਉਦੋਂ ਤੱਕ ਸਭ ਪਾਪ ਹੀ ਹੈ।

ਅਸੀਂ ਸਾਹ ਲੈਂਦੇ ਹਾਂ ਉਦੋਂ ਕਿੰਨੇ ਹੀ ਜੀਵ ਮਰ ਜਾਂਦੇ ਹਨ ਅਤੇ ਸਾਹ ਛੱਡਣ ਦੇ ਨਾਲ ਕਿੰਨੇ ਹੀ ਜੀਵ ਮਰ ਜਾਂਦੇ ਹਨ। ਇਵੇਂ ਹੀ ਅਸੀਂ ਚੱਲਦੇ ਹਾਂ ਨਾ, ਉਦੋਂ ਵੀ ਕਿੰਨੇ ਹੀ ਜੀਵਾਂ ਨੂੰ ਸਾਡੇ ਤੋਂ ਧੱਕਾ ਲੱਗਦਾ ਰਹਿੰਦਾ ਹੈ ਅਤੇ ਜੀਵ ਮਰਦੇ ਰਹਿੰਦੇ ਹਨ। ਅਸੀਂ ਇਸ ਤਰ੍ਹਾਂ ਹੱਥ ਕੀਤਾ ਉਦੋਂ ਵੀ ਜੀਵ ਮਰ ਜਾਂਦੇ ਹਨ। ਇਸ ਤਰ੍ਹਾਂ ਉਹ ਜੀਵ ਦਿਸਦੇ ਨਹੀਂ, ਤਾਂ ਵੀ ਜੀਵ ਮਰਦੇ ਰਹਿੰਦੇ ਹਨ।

ਇਸ ਲਈ ਇਹ ਸਭ ਪਾਪ ਹੀ ਹੈ। ਪਰ ਇਹ ਦੇਹ, ਉਹ ਮੈਂ ਨਹੀਂ, ਇਹ ਜਦੋਂ ਭਾਨ ਹੋਵੇਗਾ, ਦੇਹ ਦਾ ਮਾਲਕੀਪੁਣਾ ਨਹੀਂ ਹੋਵੇਗਾ, ਉਦੋਂ ਖ਼ੁਦ ਨਿਸ਼ਪਾਪ ਹੋਵੇਗਾ। ਮੈਂ ਇਸ ਦੇਹ ਦਾ ਛੱਬੀ ਸਾਲ ਤੋਂ ਮਾਲਕ ਨਹੀਂ। ਇਸ ਮਨ ਦਾ ਮਾਲਕ ਨਹੀਂ, ਬਾਣੀ ਦਾ ਮਾਲਕ ਨਹੀਂ, ਮਾਲਕੀ ਭਾਵ ਦੇ ਦਸਤਾਵੇਜ਼ ਹੀ ਫਾੜ ਦਿੱਤੇ ਹਨ, ਇਸ ਲਈ ਉਸਦੀ ਜ਼ਿੰਮੇਦਾਰੀ ਹੀ ਨਹੀਂ ਨਾ! ਇਸ ਲਈ ਜਿੱਥੇ ਮਾਲਕੀ ਭਾਵ ਹੈ, ਉੱਥੇ ਗੁਨਾਹ ਲਾਗੂ ਹੁੰਦਾ ਹੈ। ਮਾਲਕੀ ਭਾਵ ਨਹੀਂ ਉੱਥੇ ਗੁਨਾਹ ਨਹੀਂ ਹੈ। ਇਸ ਲਈ ਅਸੀਂ ਤਾਂ ਸੰਪੂਰਨ ਅਹਿੰਸਕ ਕਹਾਉਂਦੇ ਹਾਂ। ਕਿਉਂਕਿ ਆਤਮਾ ਵਿੱਚ ਹੀ ਰਹਿੰਦੇ ਹਾਂ। ਹੋਮ ਡਿਪਾਰਟਮੈਂਟ ਵਿੱਚ ਹੀ ਰਹਿੰਦੇ ਹਾਂ ਅਤੇ ਫੌਰਨ ਵਿੱਚ ਹੱਥ ਪਾਉਂਦੇ ਹੀ ਨਹੀਂ। ਇਸ ਲਈ ਪੂਰੇ ਹਿੰਸਾ ਦੇ ਸਾਗਰ ਵਿੱਚ ਸੰਪੂਰਨ ਅਹਿੰਸਕ ਹਾਂ।

**ਪ੍ਰਸ਼ਨਕਰਤਾ** : ਇਹ 'ਗਿਆਨ' ਲੈਣ ਤੋਂ ਬਾਅਦ ਅਹਿੰਸਕ ਹੋ ਜਾਂਦੇ ਹਾਂ?

**ਦਾਦਾਸ਼੍ਰੀ** : ਇਹ ਗਿਆਨ ਤਾਂ ਮੈਂ ਤੁਹਾਨੂੰ ਦਿੱਤਾ ਹੈ ਕਿ ਇਹ ਤੁਹਾਨੂੰ ਪੁਰਖ਼ ਬਣਾਇਆ ਹੈ। ਹੁਣ ਸਾਡੀ ਆਗਿਆ ਪਾਲਣ ਨਾਲ ਹਿੰਸਾ ਤੁਹਾਨੂੰ ਛੂਹੇਗੀ ਨਹੀਂ। ਤੁਸੀਂ ਪੁਰਸ਼ਾਰਥ ਕਰੋ ਤਾਂ ਤੁਹਾਡਾ। ਪੁਰਸ਼ਾਰਥ ਕਰੋ ਤਾਂ ਪੁਰਸ਼ੋਤਮ ਹੋ ਜਾਓਗੇ, ਨਹੀਂ ਤਾਂ ਪੁਰਖ਼ ਤਾਂ ਹੋ ਹੀ। ਇਸ ਲਈ ਸਾਡੀ ਆਗਿਆ ਪਾਲਣੀ, ਉਹ ਪੁਰਸ਼ਾਰਥ ਹੈ। ਅਹਿੰਸਕ ਨੂੰ ਹਿੰਸਾ ਕਿਵੇਂ ਛੂਹੇ?

**ਪ੍ਰਸ਼ਨਕਰਤਾ** : ਨੌਂ ਕਲਮਾਂ ਜੋ ਅਨੁਭਵ ਵਿੱਚ ਲਿਆਵੇ, ਉਸਨੂੰ ਹਿੰਸਾ ਬਾਧਕ ਹੀ ਨਹੀਂ ਹੁੰਦੀ?

**ਦਾਦਾਸ਼੍ਰੀ** : ਹਾਂ, ਉਸਨੂੰ ਵੀ ਹਿੰਸਾ ਬਾਧਕ ਹੈ। ਪਰੰਤੂ ਨੌਂ ਕਲਮਾਂ ਬੋਲੇ ਉਸ ਨਾਲ ਤਾਂ ਹੁਣ ਤੱਕ ਜੋ ਹਿੰਸਾ ਹੋ ਚੁੱਕੀ ਹੈ, ਉਹ ਧੋਤੀ ਜਾਂਦੀ ਹੈ। ਪਰ ਇਹ

ਜੋ ਪੰਜ ਆਗਿਆ ਪਾਲੇ ਨਾ ਉਸਨੂੰ ਤਾਂ ਹਿੰਸਾ ਛੂਹੇਗੀ ਹੀ ਨਹੀਂ। ਹਿੰਸਾ ਦੇ ਸਾਗਰ ਵਿੱਚ ਘੁੰਮੇ, ਪੂਰਾ ਸਾਗਰ ਹੀ ਨਿਰਾ ਹਿੰਸਾ ਦਾ ਹੈ। ਇਹ ਹੱਥ ਉੱਚਾ ਕਰੇ ਤਾਂ ਕਿੰਨੇ ਹੀ ਜੀਵ ਮਰ ਜਾਂਦੇ ਹਨ। ਕੇਵਲ ਜੀਵਾਂ ਨਾਲ ਹੀ ਭਰਿਆ ਹੋਇਆ ਜਗਤ ਹੈ। ਪਰ ਸਾਡੀਆਂ ਪੰਜ ਆਗਿਆਵਾਂ ਪਾਲੇ ਉਸ ਘੜੀ ਉਹ ਇਸ ਦੇਹ ਵਿੱਚ ਨਹੀਂ ਹੁੰਦਾ। ਅਤੇ ਇਹ ਦੇਹ ਉਹ ਸਥੂਲ ਹੋਣ ਕਰਕੇ ਦੂਸਰੇ ਜੀਵਾਂ ਲਈ ਦੁੱਖਦਾਈ ਬਣ ਜਾਂਦੀ ਹੈ। ਆਤਮਾ ਸੂਖ਼ਮ ਹੋਣ ਕਰਕੇ ਕਿਸੇ ਨੂੰ ਨੁਕਸਾਨ ਨਹੀਂ ਕਰਦਾ। ਇਸ ਲਈ ਅਸੀਂ ਆਪਣੀ ਕਿਤਾਬ ਵਿੱਚ ਸਾਫ਼ ਲਿਖਿਆ ਹੈ ਕਿ ਅਸੀਂ ਹਿੰਸਾ ਦੇ ਸਾਗਰ ਵਿੱਚ ਸੰਪੂਰਨ ਅਹਿੰਸਕ ਹਾਂ। ਸਾਗਰ ਹੈ ਹਿੰਸਾ ਦਾ, ਉਸ ਵਿੱਚ ਅਸੀਂ ਸੰਪੂਰਨ ਅਹਿੰਸਕ ਹਾਂ। ਸਾਡਾ ਮਨ ਤਾਂ ਹਿੰਸਕ ਹੈ ਹੀ ਨਹੀਂ। ਪਰੰਤੂ ਬਾਣੀ ਜ਼ਰਾ ਹਿੰਸਕ ਹੈ ਥੋੜ੍ਹੀ ਜਗ੍ਹਾ ’ਤੇ, ਉਹ ਟੇਪਰਿਕਾਰਡਰ ਹੈ। ਸਾਨੂੰ ਉਸਦਾ ਮਾਲਕੀਪੁਣਾ ਨਹੀਂ ਹੈ। ਫਿਰ ਵੀ ਟੇਪਰਿਕਾਰਡਰ ਸਾਡਾ, ਓਨਾ ਗੁਨਾਹ ਸਾਨੂੰ ਹੈ। ਉਸਦੇ ਪ੍ਰਤੀਕ੍ਰਮਣ ਸਾਡੇ ਹੁੰਦੇ ਹਨ। ਭੁੱਲ ਤਾਂ ਪਹਿਲਾਂ ਸਾਡੀ ਹੀ ਸੀ ਨਾ! ਹੂ ਇਜ਼ ਦ ਓਨਰ (owner, ਮਾਲਿਕ)? ਤਾਂ ਅਸੀਂ ਕਹਾਂਗੇ ਕਿ ‘ਵੀ ਆਰ ਨੋਟ ਦ ਓਨਰ’। ਤਾਂ ਕਹਾਂਗੇ ਕਿ ਪਹਿਲਾਂ ਦੇ ਓਨਰ ਹਾਂ। ਤੁਸੀਂ ਪਹਿਲਾਂ ਵੇਚੀ ਨਹੀਂ ਸੀ, ਪਹਿਲਾਂ ਵਿਕ ਗਈ ਹੁੰਦੀ ਤਾਂ ਗੱਲ ਅਲੱਗ ਸੀ।

**ਪ੍ਰਸ਼ਨਕਰਤਾ** : ਦਾਦਾ, ਤੁਹਾਡੀ ਅਹਿੰਸਕ ਬਾਣੀ ਨਾਲ ਅਸੀਂ ਸਭ ਮਹਾਤਮਾ ਅਹਿੰਸਕ ਬਣ ਰਹੇ ਹਾਂ।

**ਦਾਦਾਸ਼੍ਰੀ** : ਸਾਡੀ ਆਗਿਆ ਪਾਲੋ ਤਾਂ ਤੁਸੀਂ ਅਹਿੰਸਕ ਹੋ, ਇੰਨੀ ਜ਼ਿਆਦਾ ਸੋਹਣੀ (ਬਾਣੀ) ਨਿਕਲਦੀ ਹੈ, ਫਿਰ! ਜੇ ਉਹ ਮੁਸ਼ਕਿਲ ਲੱਗਦੀ ਹੋਵੇ ਤਾਂ ਮੈਨੂੰ ਕਹਿ ਦਿਓ, ਬਦਲ ਦਿੰਦੇ ਹਾਂ।

## ਸੰਪੂਰਨ ਅਹਿੰਸਾ, ਉੱਥੇ ਪ੍ਰਗਟੇ ਕੇਵਲ ਗਿਆਨ

ਇਸ ਲਈ, ਧਰਮ ਕਿਹੜਾ ਉੱਚਾ ਕਿ ਜਿੱਥੇ ਸੂਖ਼ਮ ਭੇਦ ਨਾਲ ਅਹਿੰਸਾ ਸਮਝ ਵਿੱਚ ਆਈ ਹੋਈ ਹੋਵੇ। ਸੰਪੂਰਨ ਅਹਿੰਸਾ, ਉਹ ਕੇਵਲ ਗਿਆਨ! ਇਸ ਲਈ ਹਿੰਸਾ ਬੰਦ ਹੋਵੇ ਤਾਂ ਸਮਝਣਾ ਕਿ ਇੱਥੇ ਸੱਚਾ ਧਰਮ ਹੈ।

ਹਿੰਸਾ ਬਿਨਾਂ ਦਾ ਜਗਤ ਹੈ ਹੀ ਨਹੀਂ। ਜਗਤ ਹੀ ਪੂਰਾ ਹਿੰਸਾਮਈ ਹੈ। ਜਦੋਂ ਤੁਸੀਂ ਖੁਦ ਹੀ ਅਹਿੰਸਾ ਵਾਲੇ ਹੋ ਜਾਓਗੇ, ਤਾਂ ਜਗਤ ਅਹਿੰਸਾ ਵਾਲਾ ਹੋਵੇਗਾ ਅਤੇ ਅਹਿੰਸਾ ਦੇ ਸਮਰਾਜ ਤੋਂ ਬਿਨਾਂ ਕਦੇ ਵੀ ਕੇਵਲ ਗਿਆਨ ਨਹੀਂ ਹੁੰਦਾ, ਜੋ ਜਾਗ੍ਰਿਤੀ ਹੈ ਉਹ ਪੂਰੀ ਆਵੇਗੀ ਨਹੀਂ। ਹਿੰਸਾ ਨਾਮਾਤਰ ਦੀ ਵੀ

ਨਹੀਂ ਹੋਣੀ ਚਾਹੀਦੀ। ਹਿੰਸਾ ਕਿਸਦੀ ਕਰਦਾ ਹੈ? ਇਹ ਸਭ ਪਰਮਾਤਮਾ ਹੀ ਹਨ, ਸਭ ਜੀਵ ਮਾਤਰ ਪਰਮਾਤਮਾ ਹੀ ਹਨ। ਕਿਸਦੀ ਹਿੰਸਾ ਕਰੋਗੇ? ਕਿਸਨੂੰ ਦੁੱਖ ਦਿਓਗੇ?

## ਚਰਮ ਅਹਿੰਸਾ ਦਾ ਵਿਗਿਆਨ

ਜਦੋਂ ਤੱਕ ਤੁਹਾਨੂੰ ਲੱਗਦਾ ਹੈ ਕਿ 'ਮੈਂ ਫੁੱਲ ਤੋੜਦਾ ਹਾਂ, ਮੈਨੂੰ ਹਿੰਸਾ ਲੱਗਦੀ ਹੈ,' ਉਦੋਂ ਤੱਕ ਹਿੰਸਾ ਤੁਹਾਨੂੰ ਲੱਗੇਗੀ ਅਤੇ ਇਸ ਤਰ੍ਹਾਂ ਨਹੀਂ ਸਮਝਦੇ, ਉਸਨੂੰ ਵੀ ਹਿੰਸਾ ਲੱਗਦੀ ਹੈ। ਪਰ ਜੋ ਜਾਣਦੇ ਹਨ ਫਿਰ ਵੀ ਤੋੜਦੇ ਹਨ ਪਰੰਤੂ ਖੁਦ ਸਵਭਾਵ (ਆਤਮਭਾਵ) ਵਿੱਚ ਆ ਚੁੱਕੇ ਹਨ, ਉਹਨਾਂ ਨੂੰ ਹਿੰਸਾ ਲੱਗਦੀ ਨਹੀਂ ਹੈ।

ਕਿਉਂਕਿ ਇਸ ਤਰ੍ਹਾਂ ਹੈ ਨਾ, ਰਾਜਾ ਭਰਤ ਨੂੰ ਤੇਰਾਂ ਸੌ ਰਾਣੀਆਂ ਦਾ ਸਾਥ, ਲੜਾਈਆਂ ਲੜਦੇ ਹੋਏ ਵੀ ਗਿਆਨ ਰਿਹਾ ਸੀ। ਉਹ ਅਧਿਆਤਮ ਕਿਹੋ ਜਿਹਾ ਹੋਵੇਗਾ?! ਅਤੇ ਇਹਨਾਂ ਲੋਕਾਂ ਦੀ ਇੱਕ ਰਾਣੀ ਹੋਵੇ, ਤਾਂ ਵੀ ਨਹੀਂ ਰਹਿੰਦਾ। ਰਾਜਾ ਭਰਤ ਨੇ ਰਿਸ਼ਭਦੇਵ ਭਗਵਾਨ ਨੂੰ ਕਿਹਾ ਕਿ 'ਭਗਵਾਨ ਇਹ ਲੜਾਈਆਂ ਲੜਦਾ ਹਾਂ ਅਤੇ ਕਿੰਨੇ ਹੀ ਜੀਵਾਂ ਦੀ ਹਿੰਸਾ ਹੁੰਦੀ ਹੈ ਅਤੇ ਇਹ ਤਾਂ ਮਨੁੱਖਾਂ ਦੀ ਹਿੰਸਾ ਹੁੰਦੀ ਹੈ, ਦੂਸਰੇ ਛੋਟੇ ਜੀਵਾਂ ਦੀ ਹਿੰਸਾ ਹੋਈ ਹੋਵੇ ਤਾਂ ਠੀਕ ਹੈ ਪਰ ਇਹ ਤਾਂ ਮਨੁੱਖੀ ਹਿੰਸਾ! ਅਸੀਂ ਲੜਾਈਆਂ ਲੜਦੇ ਹਾਂ ਇਸ ਲਈ ਹੁੰਦੀ ਹੈ ਨਾ!' ਤਾਂ ਭਗਵਾਨ ਨੇ ਕਿਹਾ ਕਿ, 'ਇਹ ਸਭ ਤੇਰਾ ਹਿਸਾਬ ਹੈ ਅਤੇ ਉਹ ਤੈਨੂੰ ਚੁਕਾਉਣਾ ਹੈ।' ਤਾਂ ਰਾਜਾ ਭਰਤ ਕਹਿੰਦੇ ਹਨ, 'ਪਰੰਤੂ ਮੈਂ ਵੀ ਮੋਕਸ਼ ਵਿੱਚ ਜਾਣਾ ਹੈ, ਮੈਂ ਕੋਈ ਇਸ ਤਰ੍ਹਾਂ ਬੈਠੇ ਨਹੀਂ ਰਹਿਣਾ ਹੈ।' ਤਾਂ ਭਗਵਾਨ ਕਹਿੰਦੇ ਹਨ ਕਿ 'ਅਸੀਂ ਤੈਨੂੰ ਅਕ੍ਰਮ ਵਿਗਿਆਨ ਦਿੰਦੇ ਹਾਂ, ਉਹ ਤੈਨੂੰ ਮੋਕਸ਼ ਵਿੱਚ ਲੈ ਜਾਵੇਗਾ। ਇਸ ਲਈ ਇਸਤਰੀਆਂ ਦੇ ਨਾਲ ਰਹਿਣ ਦੇ ਬਾਵਜੂਦ, ਲੜਾਈਆਂ ਲੜਨ ਦੇ ਬਾਵਜੂਦ ਕੁੱਝ ਛੂਹੇਗਾ ਨਹੀਂ। ਨਿਰਲੇਪ ਰਹਿ ਸਕੀਏ, ਅਸੰਗ ਰਹਿ ਸਕੀਏ ਇਹੋ ਜਿਹਾ ਗਿਆਨ ਦਿੰਦੇ ਹਾਂ।'

## ਸ਼ੰਕਾ, ਉਦੋਂ ਤੱਕ ਦੋਸ਼

'ਇਸ' ਗਿਆਨ ਤੋਂ ਬਾਅਦ ਖੁਦ ਸ਼ੁੱਧਾਤਮਾ ਹੋ ਗਿਆ। ਹੁਣ ਦਰਅਸਲ ਸ਼ੁੱਧਾਤਮਾ ਸਮਝ ਵਿੱਚ ਆਵੇ ਤਾਂ ਕਿਸੇ ਵੀ ਪ੍ਰਕਾਰ ਦੀ ਹਿੰਸਾ ਜਾਂ ਕੁੱਝ ਵੀ ਅਸ਼ੁੱਭ ਕਰੇ, ਉਹ ਖੁਦ ਦੇ ਗੁਣਧਰਮ ਵਿੱਚ ਹੈ ਹੀ ਨਹੀਂ। ਉਸਨੂੰ ਸ਼ੁੱਧਾਤਮਾ ਦਾ

ਲਕਸ਼ ਪੂਰਾ-ਪੂਰਾ ਹੈ। ਪਰੰਤੂ ਜਦੋਂ ਤੱਕ ਹੁਣ ਵੀ ਖ਼ੁਦ ਨੂੰ ਸ਼ੰਕਾ ਹੁੰਦੀ ਹੈ ਕਿ ਮੇਰੇ ਤੋਂ ਦੋਸ਼ ਹੋਇਆ ਹੋਵੇਗਾ! ਜੀਵ ਮੇਰੇ ਤੋਂ ਮਿੱਧਿਆ ਗਿਆ ਅਤੇ ਮੇਰੇ ਤੋਂ ਦੋਸ਼ ਹੋਇਆ ਹੈ, ਇਹ ਸ਼ੰਕਾ ਹੁੰਦੀ ਹੈ, ਉਦੋਂ ਤੱਕ ਸਵੇਰੇ ਪਹਿਲਾਂ ਨਿਸ਼ਚਾ ਕਰਕੇ ਨਿਕਲਣਾ, 'ਕਿਸੇ ਜੀਵ ਨੂੰ ਮਨ-ਵਚਨ-ਕਾਇਆ ਤੋਂ ਜ਼ਰਾ ਜਿੰਨਾ ਵੀ ਦੁੱਖ ਨਾ ਹੋਵੇ,' ਇਸ ਤਰ੍ਹਾਂ ਪੰਜ ਵਾਰ ਬੋਲ ਕੇ ਨਿਕਲੋ, ਇੰਝ 'ਅਸੀਂ' 'ਚੰਦੂਲਾਲ' ਤੋਂ ਬੁਲਵਾਉਣਾ ਹੈ। ਸੋ ਅਸੀਂ ਇਸ ਤਰ੍ਹਾਂ ਜ਼ਰਾ ਕਹਾਂਗੇ ਕਿ ਚੰਦੂਲਾਲ, ਬੋਲੋ, ਸਵੇਰੇ ਉੱਠਦੇ ਹੀ ਪਹਿਲਾਂ, 'ਮਨ-ਵਚਨ-ਕਾਇਆ ਤੋਂ ਕਿਸੇ ਵੀ ਜੀਵ ਨੂੰ ਜ਼ਰਾ ਜਿੰਨਾ ਵੀ ਦੁੱਖ ਨਾ ਹੋਵੇ, ਉਹ ਸਾਡੀ ਦ੍ਰਿੜ੍ਹ ਪ੍ਰਤਿੱਗਿਆ ਹੈ' ਅਤੇ ਇਹ 'ਦਾਦਾ ਭਗਵਾਨ' ਦੀ ਸਾਕਸ਼ੀ ਵਿੱਚ ਬੋਲ ਕੇ ਨਿਕਲੇ ਤਾਂ ਫਿਰ ਸਾਰੀ ਜਵਾਬਦਾਰੀ 'ਦਾਦਾ ਭਗਵਾਨ' ਦੀ।

ਜਿਸਨੂੰ ਸ਼ੰਕਾ ਨਾ ਹੁੰਦੀ ਹੋਵੇ ਤਾਂ ਉਸਨੂੰ ਕੋਈ ਹਰਜ਼ ਨਹੀਂ ਹੈ। ਸਾਨੂੰ ਸ਼ੰਕਾ ਹੁੰਦੀ ਨਹੀਂ ਅਤੇ ਤੁਹਾਨੂੰ ਸ਼ੰਕਾ ਹੁੰਦੀ ਹੈ, ਉਹ ਸੁਭਾਵਿਕ ਹੈ। ਕਿਉਂਕਿ ਤੁਹਾਨੂੰ ਤਾਂ ਇਹ ਦਿੱਤਾ ਹੋਇਆ ਗਿਆਨ ਹੈ। ਇੱਕ ਮਨੁੱਖ ਨੇ ਲੱਛਮੀ ਖ਼ੁਦ ਕਮਾਈ ਅਤੇ ਇਕੱਠੀ ਕੀਤੀ ਹੋਈ ਹੋਵੇ ਅਤੇ ਇੱਕ ਮਨੁੱਖ ਨੂੰ ਲੱਛਮੀ ਦਿੱਤੀ ਗਈ ਹੋਈ ਹੋਵੇ, ਉਹਨਾਂ ਦੋਨਾਂ ਦੇ ਵਿਹਾਰ ਵਿੱਚ ਬਹੁਤ ਫ਼ਰਕ ਹੁੰਦਾ ਹੈ।

ਅਸਲ ਵਿੱਚ ਗਿਆਨੀ ਪੁਰਖ਼ ਨੇ ਜੋ ਆਤਮਾ ਜਾਣਿਆ ਹੈ ਨਾ, ਉਹ ਆਤਮਾ ਤਾਂ ਕਿਸੇ ਨੂੰ ਜ਼ਰਾ ਜਿੰਨਾ ਵੀ ਦੁੱਖ ਨਾ ਦੇਵੇ, ਇਹੋ ਜਿਹਾ ਹੈ ਅਤੇ ਕੋਈ ਉਸਨੂੰ ਜ਼ਰਾ ਜਿੰਨਾ ਵੀ ਦੁੱਖ ਨਾ ਦੇਵੇ, ਇਹੋ ਜਿਹਾ ਉਹ ਆਤਮਾ ਹੈ। ਅਸਲ ਵਿੱਚ ਮੂਲ ਆਤਮਾ ਉਸ ਤਰ੍ਹਾਂ ਦਾ ਹੈ।

# ਵੇਦਕ-ਨਿਰਵੇਦਕ-ਸਵਸੰਵੇਦਕ

ਇੱਕ ਆਦਮੀ ਮੈਨੂੰ ਪੁੱਛ ਰਿਹਾ ਸੀ। ਉਹ ਮੈਨੂੰ ਕਹਿੰਦਾ ਹੈ, 'ਇਹ ਮੱਛਰ ਕੱਟਦੇ ਹਨ, ਉਹ ਕਿਸ ਤਰ੍ਹਾਂ ਰਾਸ ਆਵੇ?' ਤਾਂ ਮੈਂ ਕਿਹਾ, 'ਧਿਆਨ ਲਗਾਉਣਾ। ਮੱਛਰ ਕੱਟਣ ਤਾਂ ਦੇਖਣਾ।' ਤਾਂ ਉਹ ਕਹਿੰਦਾ ਹੈ, 'ਉਹ ਤਾਂ ਸਹਿਣ ਨਹੀਂ ਹੁੰਦਾ।' ਤਾਂ ਮੈਂ ਕਿਹਾ, 'ਇਸ ਤਰ੍ਹਾਂ ਬੋਲਣਾ ਕਿ ਮੈਂ ਨਿਰਵੇਦ ਹਾਂ। ਵੇਦਕ ਸੁਭਾਅ ਮੇਰਾ ਨਹੀਂ, ਮੈਂ ਤਾਂ ਨਿਰਵੇਦ ਹਾਂ। ਇਸ ਨਾਲ ਥੋੜ੍ਹੇ ਅੰਸ਼ਾਂ ਵਿੱਚ ਤੂੰ ਵਾਪਸ ਤੇਰੇ ਹੋਮ ਡਿਪਾਰਟਮੈਂਟ ਵੱਲ ਆਵੇਂਗਾ। ਇਸ ਤਰ੍ਹਾਂ ਕਰਦੇ-ਕਰਦੇ ਇਸ ਤਰ੍ਹਾਂ ਸੌ-ਦੋ ਸੌ ਵਾਰ ਮੱਛਰ ਤੈਨੂੰ ਕੱਟਣਗੇ, ਇਸ ਤਰ੍ਹਾਂ ਕਰਦੇ-ਕਰਦੇ ਖ਼ੁਦ ਨਿਰਵੇਦ ਹੋ ਜਾਵੇਗਾ।' ਨਿਰਵੇਦ ਮਤਲਬ ਕੀ? ਜਾਨਣ ਵਾਲਾ ਸਿਰਫ਼, ਕਿ

ਮੱਛਰ ਨੇ ਇੱਥੇ ਕੱਟਿਆ। ਖੁਦ ਨੇ ਵੇਦਿਆ ਨਹੀਂ, ਉਹ ਨਿਰਵੇਦ! ਅਸਲ ਵਿੱਚ ਖੁਦ ਵੇਦਦਾ ਹੀ ਨਹੀਂ, ਪਰੰਤੂ ਵੇਦਦਾ ਹੈ ਉਹ ਪੂਰਵ ਅਭਿਆਸ ਹੈ। ਪੂਰਵ ਦਾ ਅਭਿਆਸ ਹੈ ਨਾ, ਇਸ ਲਈ ਉਹ ਬੋਲਦਾ ਹੈ ਕਿ ਇਸਨੇ ਮੈਨੂੰ ਕੱਟਿਆ। ਇਸ ਲਈ ਅਸਲ ਵਿੱਚ ਖੁਦ ਨਿਰਵੇਦ ਹੀ ਹੈ। ਪਰੰਤੂ ਅਸੀਂ ਇਸ ਸਤਿਸੰਗ ਵਿੱਚ ਬੈਠ-ਬੈਠ ਕੇ ਉਹ ਪਦ (ਅਹੁਦਾ) ਸਮਝ ਲੈਣਾ ਹੈ, ਉਹ ਪੂਰਾ ਪਦ (ਅਹੁਦਾ) ਸਮਝ ਲੈਣਾ ਹੈ ਕਿ ਆਤਮਾ ਅਸਲ ਵਿੱਚ ਇਹੋ ਜਿਹਾ ਹੈ। ਇਸ ਲਈ ਹੁਣ ਅਸੀਂ ਸ਼ੁੱਧਾਤਮਾ ਪਦ ਨਾਲ ਚਲਾ ਲੈਣਾ ਹੈ। ਇੰਨਾ ਬੋਲੇ ਤਾਂ ਵੀ ਉਸਨੂੰ ਕਰਮ ਲੱਗਣਾ ਬੰਦ ਹੋ ਗਏ। ਉਸ ਆਰੋਪਿਤ ਭਾਵ ਤੋਂ ਛੁੱਟਿਆ ਯਾਨੀ ਕਰਮ ਬੰਨ੍ਹਣੇ ਰੁਕ ਗਏ।

**ਪ੍ਰਸ਼ਨਕਰਤਾ** : ਇਹ ਮੱਛਰ ਨੇ ਕੱਟਿਆ ਹੋਵੇ, ਤਾਂ ਵੀ 'ਮੈਂ ਵੇਦਕ ਨਹੀਂ' ਕਹਿਣਾ ਹੈ?

**ਦਾਦਾਸ਼੍ਰੀ** : ਹਾਂ, ਤੁਸੀਂ ਇਸ ਤਰ੍ਹਾਂ ਬੈਠੇ ਹੋਵੋ ਅਤੇ ਇੱਥੇ ਹੱਥ 'ਤੇ ਮੱਛਰ ਬੈਠਿਆ। ਇਸ ਲਈ 'ਬੈਠਿਆ' ਉਹ ਤੁਹਾਨੂੰ ਪਹਿਲਾਂ ਅਨੁਭਵ ਹੁੰਦਾ ਹੈ। ਉਸਦਾ ਤੁਹਾਨੂੰ ਜਾਨਪੁਣਾ ਹੁੰਦਾ ਹੈ। ਇਹ ਮੱਛਰ ਬੈਠਿਆ, ਉਸ ਘੜੀ ਜਾਨਪੁਣਾ ਹੁੰਦਾ ਹੈ ਜਾਂ ਵੇਦਕਪੁਣਾ ਹੁੰਦਾ ਹੈ? ਤੁਹਾਨੂੰ ਕੀ ਲੱਗਦਾ ਹੈ?

**ਪ੍ਰਸ਼ਨਕਰਤਾ** : ਬੈਠਾ ਹੋਵੇ ਉਸ ਘੜੀ ਤਾਂ ਜਾਨਪੁਣਾ ਹੀ ਹੁੰਦਾ ਹੈ।

**ਦਾਦਾਸ਼੍ਰੀ** : ਹਾਂ, ਫਿਰ ਉਹ ਡੰਗ ਮਾਰਦਾ ਹੈ, ਉਸ ਘੜੀ ਵੀ ਜਾਨਪੁਣਾ ਹੈ, ਪਰੰਤੂ ਫਿਰ 'ਮੈਨੂੰ ਮੱਛਰ ਨੇ ਕੱਟਿਆ, ਮੈਨੂੰ ਕੱਟਿਆ' ਕਹਿੰਦਾ ਹੈ ਇਸ ਲਈ ਉਹ ਵੇਦਕ ਬਣ ਜਾਂਦਾ ਹੈ। ਹੁਣ ਅਸਲ ਵਿੱਚ ਖੁਦ ਨਿਰਵੇਦ ਹੈ। ਇਸ ਲਈ ਮੱਛਰ ਡੰਗ ਮਾਰੇ ਉਸ ਘੜੀ ਸਾਨੂੰ ਕਹਿਣਾ ਚਾਹੀਦਾ ਹੈ ਕਿ ਮੈਂ ਤਾਂ ਨਿਰਵੇਦ ਹਾਂ। ਜਦੋਂ ਡੰਗ ਗਹਿਰਾ ਜਾਵੇ, ਤਾਂ ਅਸੀਂ ਫਿਰ ਕਹਿਣਾ ਹੈ, 'ਮੈਂ ਨਿਰਵੇਦ ਹਾਂ।'

**ਪ੍ਰਸ਼ਨਕਰਤਾ** : ਹੁਣ ਤੁਸੀਂ ਨਿਰਵੇਦ ਦੀ ਗੱਲ ਕੀਤੀ, ਅਤੇ ਦੂਸਰੇ ਇੱਕ ਹੋਰ ਸ਼ਬਦ ਦਾ ਉਪਯੋਗ ਕੀਤਾ ਹੈ ਕਿ ਸਵ-ਸੰਵੇਦਨ ਹੁੰਦਾ ਹੈ।

**ਦਾਦਾਸ਼੍ਰੀ** : ਸਵਸੰਵੇਦਨ ਤਾਂ ਨਹੀਂ ਬੋਲਿਆ ਜਾ ਸਕਦਾ। ਉਹ ਤਾਂ ਬਹੁਤ ਉੱਚੀ ਚੀਜ਼ ਹੈ। ਸਵਸੰਵੇਦਨ, ਉਹ ਤਾਂ ਆਖਰੀ ਗੱਲ ਕਹਾਉਂਦੀ ਹੈ। ਹੁਣ ਤਾਂ ਸਾਨੂੰ 'ਮੈਂ ਨਿਰਵੇਦ ਹਾਂ' ਬੋਲਣਾ ਹੈ ਕਿ ਜਿਸ ਨਾਲ ਇਹ ਵੇਦਨਾ ਘੱਟ ਹੋਵੇ। ਮੇਰਾ ਕੀ ਕਹਿਣਾ ਹੈ ਕਿ ਵੇਦਨਾ ਇੱਕਦਮ ਜਾਂਦੀ ਨਹੀਂ ਅਤੇ ਸਵਸੰਵੇਦਨ ਤਾਂ 'ਗਿਆਨ' ਹੀ ਹੋਇਆ ਕਹਾਉਂਦਾ ਹੈ। ਉਸਨੂੰ 'ਜਾਣੇ' ਹੀ! ਬੇਸ਼ੱਕ ਹੀ ਡੰਗ

ਲੱਗੇ, ਜ਼ਬਰਦਸਤ ਡੰਗ ਲੱਗੇ ਤਾਂ ਵੀ ਉਸਨੂੰ ਜਾਣਿਆ ਹੀ ਕਰੇ, ਵੇਦੇ ਹੀ ਨਹੀਂ, ਉਹ ਸਵਸੰਵੇਦਨ ਕਹਾਉਂਦਾ ਹੈ।

**ਪ੍ਰਸ਼ਨਕਰਤਾ** : ਪਰ ਇਸ ਮੱਛਰ ਨੇ ਕੱਟਿਆ ਅਤੇ ਉਸਦੀ ਜੋ ਪ੍ਰਤੀਕਿਰਿਆ ਹੋਈ ਕਿ 'ਇਸ ਮੱਛਰ ਨੇ ਮੈਨੂੰ ਕੱਟਿਆ।' ਉਸ ਪ੍ਰਤੀਕਿਰਿਆ ਨੂੰ ਵੀ ਸਵਸੰਵੇਦਨ ਵਿੱਚ ਜਾਣਦਾ ਹੈ?

**ਦਾਦਾਸ੍ਰੀ** : ਹਾਂ, ਉਸਨੂੰ ਵੀ ਜਾਣਦਾ ਹੈ।

**ਪ੍ਰਸ਼ਨਕਰਤਾ** : ਪਰ ਤੁਸੀਂ ਕਿਹਾ ਹੈ ਕਿ, 'ਮੈਂ ਵੇਦਦਾ ਨਹੀਂ, ਵੇਦਦਾ ਨਹੀਂ' ਕਹੀਏ ਤਾਂ ਫਿਰ ਲੋਕ ਇਸ ਤਰ੍ਹਾਂ ਸਮਝਦੇ ਹਨ ਕਿ ਵੇਦਨਾ ਚਲੀ ਗਈ।

**ਦਾਦਾਸ੍ਰੀ** : ਨਾ, ਇਸ ਤਰ੍ਹਾਂ ਨਹੀਂ। ਵੇਦਨਤਾ ਨੂੰ ਵੀ ਉਹ ਜਾਣਦਾ ਹੈ। ਪਰੰਤੂ ਇੰਨਾ ਸਭ ਮਨੁੱਖਾਂ ਦੇ ਵੱਸ ਦਾ ਨਹੀਂ ਹੈ ਇਸ ਲਈ 'ਮੈਂ ਨਿਰਵੇਦ ਹਾਂ' ਇਹ ਬੋਲੇ ਨਾ, ਤਾਂ ਉਸਦਾ ਅਸਰ ਨਹੀਂ ਹੋਵੇਗਾ। 'ਆਤਮਾ' ਦਾ ਸੁਭਾਅ ਨਿਰਵੇਦ ਹੈ। ਇਹ ਬੋਲੀਏ ਤਾਂ 'ਉਸਨੂੰ' ਕੋਈ ਅਸਰ ਨਹੀਂ ਹੁੰਦਾ। ਪਰ ਸਵਸੰਵੇਦਨ ਉਹ ਉੱਚੀ ਵਸਤੂ ਹੈ। ਉਹ ਜੇ ਜਾਣਦਾ ਜਾਵੇਗਾ ਤਾਂ ਸਵਸੰਵੇਦਨ ਵਿੱਚ ਜਾਵੇਗਾ। ਉਸ ਵਿੱਚ ਤਾਂ ਉਸਨੇ ਜਾਣਨਾ ਹੀ ਹੈ ਕਿ ਇਹ ਡੰਗ ਲੱਗਿਆ। ਉਸਨੂੰ ਵੀ ਜਾਣਿਆ। ਫਿਰ ਉਹ ਡੰਗ ਚਲਾ ਗਿਆ ਉਸਨੂੰ ਵੀ ਜਾਣਿਆ। ਇਸ ਤਰ੍ਹਾਂ ਕਰਦੇ-ਕਰਦੇ ਸਵਸੰਵੇਦਨ ਵਿੱਚ ਜਾਂਦਾ ਹੈ, ਪਰ ਨਿਰਵੇਦ ਤਾਂ ਇੱਕ ਸਟੈੱਪ ਹੈ ਕਿ ਬੇਚੈਨ ਹੋਏ ਬਿਨਾਂ ਉਸਨੂੰ ਸਹਿਣ ਕਰ ਸਕੇ।

**ਪ੍ਰਸ਼ਨਕਰਤਾ** : ਆਤਮਾ ਹੀ ਸਵਸੰਵੇਦਨ ਨਾਲ ਜਾਣਿਆ ਜਾਂਦਾ ਹੈ ਨਾ?

**ਦਾਦਾਸ੍ਰੀ** : ਆਤਮਾ ਖੁਦ ਸਵਸੰਵੇਦਨ ਹੀ ਹੈ। ਪਰ ਤੁਸੀਂ 'ਇਹ' ਗਿਆਨ ਲਿਆ ਹੈ ਫਿਰ ਵੀ ਪਿਛਲਾ ਅਹੰਕਾਰ ਅਤੇ ਮਮਤਾ ਜਾਂਦੇ ਨਹੀਂ ਨਾ, ਹੁਣ ਤੱਕ!

**ਪ੍ਰਸ਼ਨਕਰਤਾ** : ਸਵਸੰਵੇਦਨਸ਼ੀਲ ਹੈ, ਉਸਦਾ ਦਰਸ਼ਨ ਸਮਗਰ ਹੁੰਦਾ ਹੈ ਨਾ?

**ਦਾਦਾਸ੍ਰੀ** : ਸਮਗਰ ਹੁੰਦਾ ਹੈ। ਪਰ ਉਹ ਦਸ਼ਾ ਹੁਣ ਇਸ ਕਾਲ ਵਿੱਚ ਤਾਂ ਨਹੀਂ ਹੋ ਸਕਦੀ ਉਸ ਤਰ੍ਹਾਂ। ਇਸ ਲਈ ਸਵਸੰਵੇਦਨ ਓਨਾ ਕੱਚਾ ਰਹਿੰਦਾ ਹੈ। ਸੰਪੂਰਨ ਸਵਸੰਵੇਦਨ ਨਹੀਂ ਹੋ ਸਕਦਾ ਇਸ ਕਾਲ ਵਿੱਚ। ਸਮਗਰ ਦਸ਼ਾ ਤਾਂ ਕੇਵਲ ਗਿਆਨ ਹੁੰਦਾ ਹੈ ਉਦੋਂ ਹੁੰਦੀ ਹੈ।

# ਲਾਈਟ ਨੂੰ ਚਿੱਕੜ ਰੰਗ ਸਕਦਾ ਹੈ?

ਤੁਹਾਨੂੰ ਆਤਮਾ ਦੇ ਪ੍ਰਕਾਸ਼ ਦੀ ਖ਼ਬਰ ਨਹੀਂ ਹੋਵੇਗੀ? ਇਸ ਮੋਟਰ ਦੀ ਲਾਈਟ ਦਾ ਪ੍ਰਕਾਸ਼ ਇਸ ਬਾਂਦਰਾ ਦੀ ਖਾੜੀ ਵਿੱਚ ਜਾਵੇ ਤਾਂ ਉਸ ਪ੍ਰਕਾਸ਼ ਨੂੰ ਗੰਧ ਛੂਹੇਗੀ ਜਾਂ ਨਹੀਂ ਛੂਹੇਗੀ? ਜਾਂ ਫਿਰ ਉਹ ਪ੍ਰਕਾਸ਼ ਹੈ ਉਹ ਖਾੜੀ ਦੇ ਰੰਗ ਵਾਲਾ ਹੋ ਜਾਂਦਾ ਹੈ?

**ਪ੍ਰਸ਼ਨਕਰਤਾ :** ਨਾ।

**ਦਾਦਾਸ਼੍ਰੀ :** ਤਾਂ ਚਿੱਕੜ ਵਾਲਾ ਹੋ ਜਾਂਦਾ ਹੈ?

**ਪ੍ਰਸ਼ਨਕਰਤਾ :** ਨਾ।

**ਦਾਦਾਸ਼੍ਰੀ :** ਇਹ ਪ੍ਰਕਾਸ਼ ਚਿੱਕੜ ਨੂੰ ਛੂੰਹਦਾ ਹੈ, ਪਰੰਤੂ ਚਿੱਕੜ ਉਸਨੂੰ ਨਹੀਂ ਛੂੰਹਦਾ। ਤਾਂ ਜਦੋਂ ਮੋਟਰ ਦਾ ਪ੍ਰਕਾਸ਼ ਇਹੋ ਜਿਹਾ ਹੈ ਤਾਂ ਆਤਮਾ ਦਾ ਪ੍ਰਕਾਸ਼ ਕਿਹੋ ਜਿਹਾ ਹੋਵੇਗਾ! ਉਸਨੂੰ ਕਿਸੇ ਜਗ੍ਹਾ 'ਤੇ ਲੇਪ ਹੀ ਨਹੀਂ ਚੜ੍ਹਦਾ। ਇਸ ਲਈ ਆਤਮਾ ਨਿਰੰਤਰ ਨਿਰਲੇਪ ਹੀ ਹੁੰਦਾ ਹੈ, ਅਸੰਗ ਹੀ ਰਹਿੰਦਾ ਹੈ। ਕੁੱਝ ਛੂਹੇ ਹੀ ਨਹੀਂ, ਚਿਪਕੇ ਹੀ ਨਹੀਂ ਇਹੋ ਜਿਹਾ ਆਤਮਾ ਹੈ।

ਇਸ ਲਈ ਆਤਮਾ ਤਾਂ ਲਾਈਟਸਰੂਪ ਹੈ, ਪਰੰਤੂ ਕੋਈ ਇਹੋ ਜਿਹਾ ਲਾਈਟ ਨਹੀਂ ਹੈ ਉਹ। ਜਿਹੜਾ ਪ੍ਰਕਾਸ਼ ਮੈਂ ਦੇਖਿਆ ਹੈ, ਉਸ ਤਰ੍ਹਾਂ ਦਾ ਪ੍ਰਕਾਸ਼ ਹੈ। ਇਹ ਮੋਟਰ ਦੀ ਲਾਈਟ ਦਾ ਪ੍ਰਕਾਸ਼ ਤਾਂ ਦੀਵਾਰ ਨਾਲ ਰੁਕ ਜਾਂਦਾ ਹੈ। ਦੀਵਾਰ ਆਈ ਤਾਂ ਉਹ ਪ੍ਰਕਾਸ਼ ਰੁਕ ਜਾਂਦਾ ਹੈ। 'ਉਹ' ਪ੍ਰਕਾਸ਼ ਦੀਵਾਰ ਨਾਲ ਰੁਕ ਜਾਵੇ ਇਹੋ ਜਿਹਾ ਨਹੀਂ ਹੈ। ਸਿਰਫ਼ ਇਹ ਪੁਦਗਲ ਹੀ ਇਹੋ ਜਿਹਾ ਹੈ ਜਿਸ ਨਾਲ ਉਹ ਅਵਰੁਧ (ਰੁਕ ਜਾਣਾ) ਹੋ ਜਾਂਦਾ ਹੈ, ਦੀਵਾਰ ਨਾਲ ਨਹੀਂ ਰੁਕਦਾ। ਵਿੱਚ ਪਹਾੜ ਹੋਵੇ ਤਾਂ ਵੀ ਅਵਰੁਧ (ਰੁਕ ਜਾਣਾ) ਨਹੀਂ ਹੁੰਦਾ।

**ਪ੍ਰਸ਼ਨਕਰਤਾ :** ਪੁਦਗਲ ਵਿੱਚ ਕਿਉਂ ਅਵਰੋਧ ਹੈ?

**ਦਾਦਾਸ਼੍ਰੀ :** ਇਹ ਪੁਦਗਲ ਹੈ ਨਾ, ਉਹ ਅੰਦਰ ਮਿਸ਼ਰਚੇਤਨ ਹੈ। ਜੇ ਜੜ ਹੁੰਦਾ ਨਾ ਤਾਂ ਅਵਰੋਧਿਤ ਨਾ ਹੁੰਦਾ। ਪਰ ਇਹ ਮਿਸ਼ਰਚੇਤਨ ਹੈ ਇਸ ਲਈ ਅਵਰੋਧ ਹੈ।

**ਪ੍ਰਸ਼ਨਕਰਤਾ :** ਇਹ ਖਾੜੀ ਦਾ ਅਤੇ ਪ੍ਰਕਾਸ਼ ਦਾ ਉਦਾਹਰਣ ਦਿੱਤਾ ਉਹ ਬਹੁਤ ਸਚੋਟ ਹੈ।

**ਦਾਦਾਸ਼੍ਰੀ** : ਹਾਂ, ਪਰ ਉਹ ਅਸੀਂ ਕਿਸੇ ਹੀ ਦਿਨ ਦਿੰਦੇ ਹਾਂ, ਨਹੀਂ ਤਾਂ ਨਹੀਂ ਦਿੱਤਾ ਜਾ ਸਕਦਾ। ਇਹ ਉਦਾਹਰਣ ਸਭ ਨੂੰ ਨਹੀਂ ਦਿੱਤਾ ਜਾ ਸਕਦਾ। ਨਹੀਂ ਤਾਂ ਲੋਕ ਉਲਟੇ ਰਸਤੇ ਚੜ੍ਹ ਜਾਣਗੇ।

## ਨਾ ਛੂਹੇ ਹਿੰਸਾ, ਆਤਮਸਰੂਪੀ ਨੂੰ

ਹੁਣ ਇਸ ਰੋਡ 'ਤੇ ਚੰਦਰਮਾ ਦਾ ਪ੍ਰਕਾਸ਼ ਹੋਵੇ, ਜੇ ਉਹ ਅਗਲੀ ਲਾਈਟ (ਗੱਡੀ ਦੀ) ਨਹੀਂ ਹੁੰਦੀ, ਤਾਂ ਲੋਕ ਗੱਡੀ ਚਲਾਉਂਦੇ ਹਨ ਜਾਂ ਨਹੀਂ ਚਲਾਉਂਦੇ?

**ਪ੍ਰਸ਼ਨਕਰਤਾ** : ਚਲਾਉਂਦੇ ਹਨ।

**ਦਾਦਾਸ਼੍ਰੀ** : ਉਦੋਂ ਉਸਨੂੰ ਕੋਈ ਸ਼ੰਕਾ ਨਹੀਂ ਹੁੰਦੀ। ਪਰ ਲਾਈਟ ਹੋਵੇ ਉੱਥੇ ਸ਼ੰਕਾ ਹੁੰਦੀ ਹੈ। ਬਾਹਰ ਲਾਈਟ ਹੋਵੇ ਤਾਂ ਉਸਦੇ ਉਜਾਲੇ ਵਿੱਚ ਉਸਨੂੰ ਦਿਸਦਾ ਹੈ ਕਿ ਓਹੋਹੋ ਇੰਨੇ ਸਾਰੇ ਜੀਵ-ਜੰਤੂ ਘੁੰਮ ਰਹੇ ਹਨ ਅਤੇ ਗੱਡੀ ਨਾਲ ਟਕਰਾ ਰਹੇ ਹਨ, ਅਤੇ ਸਾਰੇ ਮਰ ਜਾਂਦੇ ਹਨ। ਪਰ ਉੱਥੇ ਉਸਨੂੰ ਸ਼ੰਕਾ ਹੁੰਦੀ ਹੈ ਕਿ ਮੈਂ ਜੀਵ ਹਿੰਸਾ ਕੀਤੀ।

ਹਾਂ, ਉਹਨਾਂ ਲੋਕਾਂ ਨੂੰ ਲਾਈਟ ਨਾਮਾਤਰ ਦੀ ਵੀ ਨਹੀਂ ਹੈ, ਇਸ ਲਈ ਉਹਨਾਂ ਨੂੰ ਜੀਵ-ਜੰਤੂ ਦਿਸਦੇ ਹੀ ਨਹੀਂ। ਇਸ ਲਈ ਉਹਨਾਂ ਨੂੰ ਇਸ ਬਾਰੇ ਸ਼ੰਕਾ ਹੀ ਨਹੀਂ ਹੁੰਦੀ। ਜੀਵ ਕੁਚਲੇ ਜਾਂਦੇ ਹਨ, ਇਹ ਪਤਾ ਹੀ ਨਹੀਂ ਚੱਲਦਾ ਨਾ! ਪਰ ਜਿਸਨੂੰ ਜਿੰਨਾ ਉਜਾਲਾ ਹੁੰਦਾ ਜਾਂਦਾ ਹੈ, ਓਨੇ ਜੀਵ ਦਿਸਦੇ ਜਾਂਦੇ ਹਨ। ਲਾਈਟ ਜਿਵੇਂ-ਜਿਵੇਂ ਵਧਦੀ ਜਾਂਦੀ ਹੈ, ਉਵੇਂ-ਉਵੇਂ ਲਾਈਟ ਵਿੱਚ ਜੀਵ-ਜੰਤੂ ਦਿਸਦੇ ਜਾਂਦੇ ਹਨ ਕਿ ਜੰਤੂ ਗੱਡੀ ਨਾਲ ਟਕਰਾ ਜਾਂਦੇ ਹਨ ਅਤੇ ਮਰ ਜਾਂਦੇ ਹਨ। ਇਹੋ ਜਿਹੀ ਜਾਗ੍ਰਿਤੀ ਵੱਧਦੀ ਜਾਵੇ ਤਾਂ ਖੁਦ ਦੇ ਦੋਸ਼ ਦਿਖਾਈ ਦਿੰਦੇ ਹਨ, ਨਹੀਂ ਤਾਂ ਲੋਕਾਂ ਨੂੰ ਤਾਂ ਖੁਦ ਦੇ ਦੋਸ਼ ਦਿਸਦੇ ਹੀ ਨਹੀਂ ਨਾ? ਆਤਮਾ ਉਹ ਲਾਈਟ ਸਰੂਪ ਹੈ, ਪ੍ਰਕਾਸ਼ ਸਰੂਪ ਹੈ, ਉਸ ਆਤਮਾ ਨੂੰ ਛੂਹ ਕੇ ਕਿਸੇ ਜੀਵ ਨੂੰ ਕੁੱਝ ਦੁੱਖ ਹੁੰਦਾ ਹੀ ਨਹੀਂ। ਕਿਉਂਕਿ ਜੀਵਾਂ ਦੇ ਵੀ ਆਰ-ਪਾਰ ਨਿਕਲ ਜਾਵੇ, ਆਤਮਾ ਇਹੋ ਜਿਹਾ ਹੈ। ਜੀਵ ਸਥੂਲ ਹਨ ਅਤੇ ਆਤਮਾ ਸੂਖ਼ਮਤਮ ਹੈ। ਉਹ ਆਤਮਾ ਅਹਿੰਸਕ ਹੀ ਹੈ। ਜੇ ਉਸ ਆਤਮਾ ਵਿੱਚ ਰਹੋ ਤਾਂ 'ਤੁਸੀਂ' ਅਹਿੰਸਕ ਹੀ ਹੋ। ਅਤੇ ਜੇ ਦੇਹ ਦੇ ਮਾਲਕ ਬਣੋਗੇ ਤਾਂ ਹਿੰਸਕ ਹੋ। ਉਹ ਆਤਮਾ ਜਾਣਨ ਜਿਹਾ ਹੈ। ਉਹ ਆਤਮਾ ਜਾਣ ਲਿਆ, ਫਿਰ ਉਸਨੂੰ ਕਿਸ ਤਰ੍ਹਾਂ ਦੋਸ਼ ਬੈਠੇ? ਕਿਸ ਤਰ੍ਹਾਂ ਹਿੰਸਾ ਛੂਹੇ? ਇਸ ਲਈ ਆਤਮਸਰੂਪ ਹੋਣ ਤੋਂ ਬਾਅਦ ਕਰਮ ਬੰਨ੍ਹਦੇ ਹੀ ਨਹੀਂ।

**ਪ੍ਰਸ਼ਨਕਰਤਾ :** ਫਿਰ ਜੀਵ ਹਿੰਸਾ ਕਰੇ ਤਾਂ ਵੀ ਕਰਮ ਨਹੀਂ ਬੰਨ੍ਹੇ ਜਾਂਦੇ?

**ਦਾਦਾਸ਼੍ਰੀ :** ਹਿੰਸਾ ਹੁੰਦੀ ਹੀ ਨਹੀਂ ਨਾ! 'ਆਤਮਸਰੂਪ' ਤੋਂ ਹਿੰਸਾ ਹੁੰਦੀ ਹੀ ਨਹੀਂ। 'ਆਤਮਸਰੂਪ' 'ਜੋ' ਹੋਇਆ, ਹਿੰਸਾ ਉਸ ਤੋਂ ਹੁੰਦੀ ਹੀ ਨਹੀਂ।

ਇਸ ਲਈ ਆਤਮਗਿਆਨ ਹੋਣ ਤੋਂ ਬਾਅਦ ਕੋਈ ਕਾਨੂੰਨ ਛੂੰਹਦਾ ਨਹੀਂ ਹੈ। ਜਦੋਂ ਤੱਕ ਦੇਹਾਧਿਆਸ ਹੈ, ਉਦੋਂ ਤੱਕ ਸਭ ਕਾਨੂੰਨ ਹਨ ਅਤੇ ਉਦੋਂ ਤੱਕ ਹੀ ਸਭ ਕਰਮ ਛੂੰਹਦੇ ਹਨ। ਆਤਮਗਿਆਨ ਹੋਣ ਤੋਂ ਬਾਅਦ ਕਿਸੇ ਸ਼ਾਸਤਰ ਦਾ ਕਾਨੂੰਨ ਛੂੰਹਦਾ ਨਹੀਂ, ਕਰਮ ਛੂੰਹਦਾ ਨਹੀਂ, ਹਿੰਸਾ ਜਾਂ ਕੁੱਝ ਵੀ ਛੂੰਹਦਾ ਨਹੀਂ।

**ਪ੍ਰਸ਼ਨਕਰਤਾ :** ਅਹਿੰਸਾਧਰਮ ਕਿਹੋ ਜਿਹਾ ਹੈ? ਸਵਯੰਭੂ (ਖੁਦਮੁਖਤਿਆਰ)?

**ਦਾਦਾਸ਼੍ਰੀ :** ਸਵਯੰਭੂ ਨਹੀਂ। ਪਰੰਤੂ ਅਹਿੰਸਾ ਆਤਮਾ ਦਾ ਸੁਭਾਅ ਹੈ ਅਤੇ ਹਿੰਸਾ, ਉਹ ਆਤਮਾ ਦਾ ਵਿਭਾਵ ਹੈ। ਪਰੰਤੂ ਅਸਲ ਵਿੱਚ ਸੁਭਾਅ ਨਹੀਂ ਹੈ ਇਹ। ਅੰਦਰ ਹਮੇਸ਼ਾ ਦੇ ਲਈ ਰਹਿਣ ਵਾਲਾ ਸੁਭਾਅ ਨਹੀਂ ਹੈ ਇਹ। ਕਿਉਂਕਿ ਇਸ ਤਰ੍ਹਾਂ ਤਾਂ ਗਿਣਨ ਜਾਈਏ ਤਾਂ ਸਭ ਬਹੁਤ ਸੁਭਾਅ ਹੁੰਦੇ ਹਨ। ਇਸ ਲਈ ਇਹ ਸਭ ਦਵੰਦ ਹਨ।

ਇਸ ਲਈ ਗੱਲ ਨੂੰ ਵੀ ਸਮਝਣ ਦੀ ਜ਼ਰੂਰਤ ਹੈ। ਇਹ 'ਅਕ੍ਰਮਵਿਗਿਆਨ' ਹੈ। ਇਹ ਵੀਤਰਾਗਾਂ ਦਾ, ਚੌਬੀ ਤੀਰਥੰਕਰਾਂ ਦਾ ਵਿਗਿਆਨ ਹੈ! ਪਰ ਤੁਸੀਂ ਸੁਣਿਆ ਨਹੀਂ ਇਸ ਲਈ ਤੁਹਾਨੂੰ ਅਚੰਭਾ ਲੱਗਦਾ ਹੈ ਕਿ ਇਸ ਤਰ੍ਹਾਂ ਕਿਤੇ ਨਵੀਂ ਤਰ੍ਹਾਂ ਦਾ ਹੁੰਦਾ ਹੋਵੇਗਾ? ਇਸ ਲਈ ਡਰ ਵੜ (ਘਰ ਕਰ) ਜਾਂਦਾ ਹੈ। ਡਰ ਵੜ ਜਾਵੇ ਤਾਂ ਫਿਰ ਕੰਮ ਨਹੀਂ ਹੁੰਦਾ। ਡਰ ਛੁੱਟੇ ਤਾਂ ਕੰਮ ਹੋਵੇਗਾ ਨਾ!

ਇਹ ਆਤਮਸਰੂਪ ਤਾਂ ਇੰਨਾ ਸੂਖ਼ਮ ਹੈ ਕਿ ਅੱਗ ਦੇ ਅੰਦਰੋਂ ਆਰ-ਪਾਰ ਨਿਕਲ ਜਾਵੇ ਤਾਂ ਵੀ ਕੁੱਝ ਨਾ ਹੋਵੇ। ਬੋਲੋ ਹੁਣ, ਉੱਥੇ ਹਿੰਸਾ ਕਿਸ ਤਰ੍ਹਾਂ ਛੂਹੇ? ਇਹ ਤਾਂ ਖੁਦ ਦਾ ਸਰੂਪ ਸਥੂਲ ਹੈ ਇਸ ਤਰ੍ਹਾਂ ਜਿਸਨੂੰ ਦੇਹਾਧਿਆਸ ਸੁਭਾਅ ਹੈ, ਉੱਥੇ ਉਸਨੂੰ ਹਿੰਸਾ ਛੂਹੇਗੀ। ਇਸ ਲਈ ਇਸ ਤਰ੍ਹਾਂ ਹੁੰਦਾ ਹੋਵੇ, ਆਤਮਸਰੂਪ ਨੂੰ ਹਿੰਸਾ ਛੂੰਹਦੀ ਹੋਵੇ, ਫਿਰ ਤਾਂ ਕੋਈ ਮੋਕਸ਼ ਵਿੱਚ ਹੀ ਨਾ ਜਾਵੇ। ਪਰੰਤੂ ਮੋਕਸ਼ ਦੀ ਤਾਂ ਬਹੁਤ ਸੋਹਣੀ ਵਿਵਸਥਾ ਹੈ। ਇਹ ਤਾਂ ਹੁਣ ਤੁਸੀਂ ਜਿਸ ਜਗ੍ਹਾ 'ਤੇ ਬੈਠੇ ਹੋ, ਉੱਥੇ ਰਹਿ ਕੇ, ਉਹ ਸਾਰੀਆਂ ਗੱਲਾਂ ਸਮਝੀਆਂ ਨਹੀਂ ਜਾ ਸਕਦੀਆਂ, ਖੁਦ ਆਤਮਸਰੂਪ ਹੋਣ ਤੋਂ ਬਾਅਦ ਸਭ ਸਮਝ ਵਿੱਚ ਆ ਜਾਂਦਾ ਹੈ, ਵਿਗਿਆਨ ਖੁੱਲ੍ਹਾ ਹੋ ਜਾਂਦਾ ਹੈ!

**- ਜੈ ਸੱਚਿਦਾਨੰਦ**

# ਨਮਸਕਾਰ ਵਿਧੀ

1. ਪ੍ਰਤੱਖ ਦਾਦਾ ਭਗਵਾਨ ਦੀ ਸਾਕਸ਼ੀ ਵਿੱਚ, ਵਰਤਮਾਨ ਵਿੱਚ ਮਹਾਵਿਦੇਹ ਖੇਤਰ ਵਿੱਚ ਵਿਚਰਦੇ ਤੀਰਥੰਕਰ ਭਗਵਾਨ ਸ੍ਰੀ ਸੀਮੰਧਰ ਸੁਆਮੀ ਨੂੰ ਅਤਿਅੰਤ ਭਗਤੀ ਪੂਰਵਕ ਨਮਸਕਾਰ ਕਰਦਾ ਹਾਂ। (40)
2. ਪ੍ਰਤੱਖ ਦਾਦਾ ਭਗਵਾਨ ਦੀ ਸਾਕਸ਼ੀ ਵਿੱਚ, ਵਰਤਮਾਨ ਵਿੱਚ ਮਹਾਵਿਦੇਹ ਖੇਤਰ ਅਤੇ ਹੋਰ ਖੇਤਰਾਂ ਵਿੱਚ ਵਿਚਰਦੇ ਓਮ ਪਰਮੇਸ਼ਠੀ ਭਗਵੰਤਾਂ ਨੂੰ ਅਤਿਅੰਤ ਭਗਤੀ ਪੂਰਵਕ ਨਮਸਕਾਰ ਕਰਦਾ ਹਾਂ। (5)
3. ਪ੍ਰਤੱਖ ਦਾਦਾ ਭਗਵਾਨ ਦੀ ਸਾਕਸ਼ੀ ਵਿੱਚ, ਵਰਤਮਾਨ ਵਿੱਚ ਮਹਾਵਿਦੇਹ ਖੇਤਰ ਅਤੇ ਹੋਰ ਖੇਤਰਾਂ ਵਿੱਚ ਵਿਚਰਦੇ ਪੰਚ ਪਰਮੇਸ਼ਠੀ ਭਗਵੰਤਾਂ ਨੂੰ ਅਤਿਅੰਤ ਭਗਤੀ ਪੂਰਵਕ ਨਮਸਕਾਰ ਕਰਦਾ ਹਾਂ। (5)
4. ਪ੍ਰਤੱਖ ਦਾਦਾ ਭਗਵਾਨ ਦੀ ਸਾਕਸ਼ੀ ਵਿੱਚ, ਵਰਤਮਾਨ ਵਿੱਚ ਮਹਾਵਿਦੇਹ ਖੇਤਰ ਅਤੇ ਹੋਰ ਖੇਤਰਾਂ ਵਿੱਚ ਵਿਹਰਮਾਨ ਤੀਰਥੰਕਰ ਭਗਵੰਤਾਂ ਨੂੰ ਅਤਿਅੰਤ ਭਗਤੀ ਪੂਰਵਕ ਨਮਸਕਾਰ ਕਰਦਾ ਹਾਂ। (5)
5. ਵੀਤਰਾਗ ਸ਼ਾਸਨ ਦੇਵੀ-ਦੇਵਤਿਆਂ ਨੂੰ ਅਤਿਅੰਤ ਭਗਤੀ ਪੂਰਵਕ ਨਮਸਕਾਰ ਕਰਦਾ ਹਾਂ। (5)
6. ਨਿਰਪੱਖਪਾਤੀ ਸ਼ਾਸਨ ਦੇਵੀ-ਦੇਵਤਿਆਂ ਨੂੰ ਅਤਿਅੰਤ ਭਗਤੀ ਪੂਰਵਕ ਨਮਸਕਾਰ ਕਰਦਾ ਹਾਂ। (5)
7. ਚੌਵੀ ਤੀਰਥੰਕਰ ਭਗਵੰਤਾਂ ਨੂੰ ਅਤਿਅੰਤ ਭਗਤੀ ਪੂਰਵਕ ਨਮਸਕਾਰ ਕਰਦਾ ਹਾਂ। (5)
8. ਸ੍ਰੀ ਕ੍ਰਿਸ਼ਨ ਭਗਵਾਨ ਨੂੰ ਅਤਿਅੰਤ ਭਗਤੀ ਪੂਰਵਕ ਨਮਸਕਾਰ ਕਰਦਾ ਹਾਂ। (5)
9. ਭਰਤ ਖੇਤਰ ਵਿੱਚ ਹਾਲ ਵਿਚਰਦੇ ਸਰਵਗਯ ਸ੍ਰੀ ਦਾਦਾ ਭਗਵਾਨ ਨੂੰ ਅਤਿਅੰਤ ਭਗਤੀ ਪੂਰਵਕ ਨਮਸਕਾਰ ਕਰਦਾ ਹਾਂ। (5)

10. ਦਾਦਾ ਭਗਵਾਨ ਦੇ ਸਰਵ ਸਮਕਿਤਧਾਰੀ ਮਹਾਤਮਾਵਾਂ ਨੂੰ ਅਤਿਅੰਤ ਭਗਤੀ ਪੂਰਵਕ ਨਮਸਕਾਰ ਕਰਦਾ ਹਾਂ। (5)
11. ਸਾਰੇ ਬ੍ਰਹਿਮਾਂਡ ਦੇ ਸਮਸਤ ਜੀਵਾਂ ਦੇ ਰੀਅਲ ਸਰੂਪ ਨੂੰ ਅਤਿਅੰਤ ਭਗਤੀ ਪੂਰਵਕ ਨਮਸਕਾਰ ਕਰਦਾ ਹਾਂ। (5)
12. ਰੀਅਲ ਸਰੂਪ ਹੀ ਭਗਵਤ ਸਰੂਪ ਹੈ, ਇਸ ਲਈ ਸਾਰੇ ਵਿਸ਼ਵ ਨੂੰ ਭਗਵਤ ਸਰੂਪ ਨਾਲ ਦਰਸ਼ਨ ਕਰਦਾ ਹਾਂ। (5)
13. ਰੀਅਲ ਸਰੂਪ ਹੀ ਸ਼ੁੱਧਾਤਮ ਸਰੂਪ ਹੈ, ਇਸ ਲਈ ਸਾਰੇ ਵਿਸ਼ਵ ਨੂੰ ਸ਼ੁੱਧਾਤਮ ਸਰੂਪ ਨਾਲ ਦਰਸ਼ਨ ਕਰਦਾ ਹਾਂ। (5)
14. ਰੀਅਲ ਸਰੂਪ ਹੀ ਤੱਤਵ ਸਰੂਪ ਹੈ, ਇਸ ਲਈ ਸਾਰੇ ਵਿਸ਼ਵ ਨੂੰ ਤੱਤਵ ਸਰੂਪ ਨਾਲ ਦਰਸ਼ਨ ਕਰਦਾ ਹਾਂ। (5)

(ਵਰਤਮਾਨ ਤੀਰਥੰਕਰ ਸ੍ਰੀ ਸੀਮੰਧਰ ਸੁਆਮੀ ਨੂੰ ਪਰਮ ਪੂਜਯ ਦਾਦਾ ਭਗਵਾਨ ਦੇ ਮਾਧਿਅਮ ਦੁਆਰਾ ਪ੍ਰਤੱਖ ਨਮਸਕਾਰ ਪਹੁੰਚਦੇ ਹਨ। ਬਰੈਕਟ ਵਿੱਚ ਲਿਖੀ ਸੰਖਿਆ ਅਨੁਸਾਰ ਓਨੀ ਵਾਰ ਹਰ ਰੋਜ਼ ਬੋਲਣਾ।)

# ਅੰਮ੍ਰਿਤ ਵੇਲੇ ਦੀ ਵਿਧੀ (ਪ੍ਰਭਾਤ ਵਿਧੀ)

1. ਸ੍ਰੀ ਸੀਮੰਧਰ ਸੁਆਮੀ ਨੂੰ ਨਮਸਕਾਰ ਕਰਦਾ ਹਾਂ। (5)
2. ਵਾਤਸਲਿਆ ਮੂਰਤੀ 'ਦਾਦਾ ਭਗਵਾਨ' ਨੂੰ ਨਮਸਕਾਰ ਕਰਦਾ ਹਾਂ। (5)
3. ਪ੍ਰਾਪਤ ਮਨ-ਵਚਨ-ਕਾਇਆ ਤੋਂ ਇਸ ਸੰਸਾਰ ਦੇ ਕਿਸੇ ਵੀ ਜੀਵ ਨੂੰ ਕਿਚਿੰਤਮਾਤਰ ਵੀ ਦੁੱਖ ਨਾ ਹੋ, ਨਾ ਹੋ, ਨਾ ਹੋ। (5)
4. ਕੇਵਲ ਸ਼ੁੱਧਾਤਮਾਨੁਭਵ ਤੋਂ ਇਲਾਵਾ ਇਸ ਸੰਸਾਰ ਦੀ ਕੋਈ ਵੀ ਵਿਨਾਸ਼ੀ ਚੀਜ਼ ਮੈਨੂੰ ਨਹੀਂ ਚਾਹੀਦੀ। (5)
5. ਪ੍ਰਗਟ ਗਿਆਨੀਪੁਰਖ ਦਾਦਾ ਭਗਵਾਨ ਦੀ ਆਗਿਆ ਵਿੱਚ ਨਿਰੰਤਰ ਰਹਿਣ ਦੀ ਪਰਮ ਸ਼ਕਤੀ ਪ੍ਰਾਪਤ ਹੋ, ਪ੍ਰਾਪਤ ਹੋ, ਪ੍ਰਾਪਤ ਹੋ। (5)
6. ਗਿਆਨੀਪੁਰਖ 'ਦਾਦਾ ਭਗਵਾਨ' ਦੇ ਵੀਤਰਾਗ ਵਿਗਿਆਨ ਦਾ ਯਥਾਰਥ ਰੂਪ ਵਿੱਚ, ਸੰਪੂਰਨ-ਸਰਵਾਂਗ ਰੂਪ ਵਿੱਚ ਕੇਵਲ ਗਿਆਨ, ਕੇਵਲ ਦਰਸ਼ਨ ਅਤੇ ਕੇਵਲ ਚਰਿੱਤਰ ਵਿੱਚ ਪਰਿਣਮਨ ਹੋ, ਪਰਿਣਮਨ ਹੋ, ਪਰਿਣਮਨ ਹੋ। (5)

# ਨੌਂ ਕਲਮਾਂ (ਭਾਵਨਾਵਾਂ)

1. ਹੇ ਦਾਦਾ ਭਗਵਾਨ! ਮੈਨੂੰ ਕਿਸੇ ਵੀ ਦੇਹਧਾਰੀ ਜੀਵਾਤਮਾ ਦਾ ਕਿਚਿੰਤਮਾਤਰ ਵੀ ਅਹਮ ਨਾ ਦੁਭੇ (ਦੁਖੇ), ਨਾ ਦੁਭਾਇਆ (ਦੁਖਾਇਆ) ਜਾਏ ਜਾਂ ਦੁਭਾਉਣ (ਦੁਖਾਉਣ) ਦੇ ਪ੍ਰਤੀ ਅਨੁਮੋਦਨਾ ਨਾ ਕੀਤੀ ਜਾਵੇ, ਇਹੋ ਜਿਹੀ ਪਰਮ ਸ਼ਕਤੀ ਦਿਓ।

   ਮੈਨੂੰ, ਕਿਸੇ ਦੇਹਧਾਰੀ ਜੀਵਾਤਮਾ ਦਾ ਕਿਚਿੰਤਮਾਤਰ ਵੀ ਅਹਮ ਨਾ ਦੁਭੇ, ਇਹੋ ਜਿਹੀ ਸਿਆਦਵਾਦ ਬਾਣੀ, ਸਿਆਦਵਾਦ ਵਰਤਨ ਅਤੇ ਸਿਆਦਵਾਦ ਮਨਨ ਕਰਨ ਦੀ ਪਰਮ ਸ਼ਕਤੀ ਦਿਓ।

2. ਹੇ ਦਾਦਾ ਭਗਵਾਨ! ਮੈਨੂੰ ਕਿਸੇ ਵੀ ਧਰਮ ਦਾ ਕਿਚਿੰਤਮਾਤਰ ਵੀ ਪ੍ਰਮਾਣ ਨਾ ਦੁਭੇ, ਨਾ ਦੁਭਾਇਆ ਜਾਏ ਜਾਂ ਦੁਭਾਉਣ ਦੇ ਪ੍ਰਤੀ ਅਨੁਮੋਦਨਾ ਨਾ ਕੀਤੀ ਜਾਵੇ, ਇਹੋ ਜਿਹੀ ਪਰਮ ਸ਼ਕਤੀ ਦਿਓ।

   ਮੈਨੂੰ, ਕਿਸੇ ਵੀ ਧਰਮ ਦਾ ਕਿਚਿੰਤਮਾਤਰ ਵੀ ਪ੍ਰਮਾਣ ਨਾ ਦੁਭਾਇਆ ਜਾਏ ਇਹੋ ਜਿਹੀ ਸਿਆਦਵਾਦ ਬਾਣੀ, ਸਿਆਦਵਾਦ ਵਰਤਨ ਅਤੇ ਸਿਆਦਵਾਦ ਮਨਨ ਕਰਨ ਦੀ ਪਰਮ ਸ਼ਕਤੀ ਦਿਓ।

3. ਹੇ ਦਾਦਾ ਭਗਵਾਨ! ਮੈਨੂੰ, ਕਿਸੇ ਵੀ ਦੇਹਧਾਰੀ ਉਪਦੇਸ਼ਕ ਸਾਧੂ, ਸਾਧਵੀ ਜਾਂ ਆਚਾਰਿਆ ਦਾ ਅਵਰਣਵਾਦ, ਅਪਰਾਧ, ਅਵਿਨਯ ਨਾ ਕਰਨ ਦੀ ਪਰਮ ਸ਼ਕਤੀ ਦਿਓ।

4. ਹੇ ਦਾਦਾ ਭਗਵਾਨ! ਮੈਨੂੰ, ਕਿਸੇ ਵੀ ਦੇਹਧਾਰੀ ਜੀਵਾਤਮਾ ਦੇ ਪ੍ਰਤੀ ਕਿਚਿੰਤਮਾਤਰ ਵੀ ਅਭਾਵ, ਤਿਰਸਕਾਰ ਕਦੇ ਵੀ ਨਾ ਕੀਤਾ ਜਾਏ, ਨਾ ਕਰਵਾਇਆ ਜਾਵੇ ਜਾਂ ਕਰਤਾ ਦੇ ਪ੍ਰਤੀ ਅਨੁਮੋਦਨਾ ਨਾ ਕੀਤੀ ਜਾਏ, ਇਹੋ ਜਿਹੀ ਪਰਮ ਸ਼ਕਤੀ ਦਿਓ।

5. ਹੇ ਦਾਦਾ ਭਗਵਾਨ! ਮੈਨੂੰ, ਕਿਸੇ ਵੀ ਦੇਹਧਾਰੀ ਜੀਵਾਤਮਾ ਦੇ ਨਾਲ ਕਦੇ ਵੀ ਕਠੋਰ ਭਾਸ਼ਾ, ਤੰਤੀਲੀ ਭਾਸ਼ਾ ਨਾ ਬੋਲੀ ਜਾਵੇ, ਨਾ ਬੁਲਵਾਈ ਜਾਏ ਜਾਂ ਬੋਲਣ ਦੇ ਪ੍ਰਤੀ ਅਨੁਮੋਦਨਾ ਨਾ ਕੀਤੀ ਜਾਵੇ, ਇਹੋ ਜਿਹੀ ਪਰਮ ਸ਼ਕਤੀ ਦਿਓ।

   ਕੋਈ ਕਠੋਰ ਭਾਸ਼ਾ, ਤੰਤੀਲੀ ਭਾਸ਼ਾ ਬੋਲੇ ਤਾਂ ਮੈਨੂੰ, ਮ੍ਰਿਦੂ-ਰਿਜੂ (ਮਿੱਠੀ) ਭਾਸ਼ਾ ਬੋਲਣ ਦੀ ਸ਼ਕਤੀ ਦਿਓ।

6. ਹੇ ਦਾਦਾ ਭਗਵਾਨ! ਮੈਨੂੰ, ਕਿਸੇ ਵੀ ਦੇਹਧਾਰੀ ਜੀਵਾਤਮਾ ਦੇ ਪ੍ਰਤੀ ਇਸਤਰੀ, ਪੁਰਸ਼ ਜਾਂ ਨਪੁੰਸਗ, ਕੋਈ ਵੀ ਲਿੰਗਧਾਰੀ ਹੋਵੇ, ਤਾਂ ਉਸ ਦੇ ਸਬੰਧ ਵਿੱਚ ਕਿਚਿੰਤਮਾਤਰ ਵੀ ਵਿਸ਼ੈ-ਵਿਕਾਰ ਸਬੰਧੀ ਦੋਸ਼, ਇੱਛਾਵਾਂ, ਚੇਸ਼ਠਾਵਾਂ ਜਾਂ ਵਿਚਾਰ ਸਬੰਧੀ ਦੋਸ਼ ਨਾ ਕੀਤੇ ਜਾਣ, ਨਾ ਕਰਵਾਏ ਜਾਣ ਜਾਂ ਕਰਤਾ ਦੇ ਪ੍ਰਤੀ ਅਨੁਮੋਦਨਾ ਨਾ ਕੀਤੀ ਜਾਵੇ, ਇਹੋ ਜਿਹੀ ਪਰਮ ਸ਼ਕਤੀ ਦਿਓ।

   ਮੈਨੂੰ, ਨਿਰੰਤਰ ਨਿਰਵਿਕਾਰ ਰਹਿਣ ਦੀ ਪਰਮ ਸ਼ਕਤੀ ਦਿਓ।

7. ਹੇ ਦਾਦਾ ਭਗਵਾਨ! ਮੈਨੂੰ, ਕਿਸੇ ਵੀ ਰਸ ਵਿੱਚ ਲੁਬੱਧਤਾ ਨਾ ਹੋਵੇ ਇਹੋ ਜਿਹੀ ਸ਼ਕਤੀ ਦਿਓ।

   ਸਮਰਸੀ ਆਹਾਰ ਲੈਣ ਦੀ ਪਰਮ ਸ਼ਕਤੀ ਦਿਓ।

8. ਹੇ ਦਾਦਾ ਭਗਵਾਨ! ਮੈਨੂੰ, ਕਿਸੇ ਵੀ ਦੇਹਧਾਰੀ ਜੀਵਾਤਮਾ ਦਾ ਪ੍ਰਤੱਖ ਜਾਂ ਪਰੋਕਸ਼, ਜੀਵਿਤ ਜਾਂ ਮ੍ਰਿਤ, ਕਿਸੇ ਦਾ ਕਿਚਿੰਤਮਾਤਰ ਵੀ ਅਵਰਣਵਾਦ, ਅਪਰਾਧ, ਅਵਿਨਯ ਨਾ ਕੀਤਾ ਜਾਵੇ, ਨਾ ਕਰਵਾਇਆ ਜਾਵੇ ਜਾਂ ਕਰਤਾ ਦੇ ਪ੍ਰਤੀ ਅਨੁਮੋਦਨਾ ਨਾ ਕੀਤੀ ਜਾਵੇ, ਇਹੋ ਜਿਹੀ ਪਰਮ ਸ਼ਕਤੀ ਦਿਓ।

9. ਹੇ ਦਾਦਾ ਭਗਵਾਨ! ਮੈਨੂੰ, ਜਗਤ ਕਲਿਆਣ ਕਰਨ ਵਿੱਚ ਨਿਮਿਤ ਬਣਨ ਦੀ ਪਰਮ ਸ਼ਕਤੀ ਦਿਓ, ਸ਼ਕਤੀ ਦਿਓ, ਸ਼ਕਤੀ ਦਿਓ।

   **(ਇੰਨਾ ਤੁਸੀਂ ਦਾਦਾ ਭਗਵਾਨ ਤੋਂ ਮੰਗਿਆ ਕਰੋ। ਇਹ ਹਰ ਰੋਜ਼ ਮੰਤਰ ਦੀ ਤਰ੍ਹਾਂ ਪੜ੍ਹਨ ਦੀ ਚੀਜ਼ ਨਹੀਂ ਹੈ, ਹਿਰਦੇ ਵਿੱਚ ਰੱਖਣ ਦੀ ਚੀਜ਼ ਹੈ। ਇਹ ਹਰ ਰੋਜ਼ ਉਪਯੋਗ ਪੂਰਵਕ ਭਾਵਨਾ ਕਰਨ ਦੀ ਚੀਜ਼ ਹੈ। ਇੰਨੇ ਪਾਠ ਵਿੱਚ ਸਾਰੇ ਸ਼ਾਸਤਰਾਂ ਦਾ ਸਾਰ ਆ ਜਾਂਦਾ ਹੈ।)**

## ਦਾਦਾ ਭਗਵਾਨ ਫਾਊਂਡੇਸ਼ਨ ਦੁਆਰਾ ਪ੍ਰਕਾਸ਼ਿਤ ਪੰਜਾਬੀ ਅਤੇ ਪੰਜਾਬੀ ਪੁਸਤਕਾਂ

1. ਆਤਮ ਸਾਖ਼ਸ਼ਾਤਕਾਰ
2. ਮੌਤ ਸਮੇਂ, ਪਹਿਲਾਂ ਅਤੇ ਬਾਅਦ
3. ਭਾਵਨਾ ਨਾਲ ਸੁਧਰੇ ਜਨਮੋਂ-ਜਨਮ
4. ਦਾਨ
5. ਤ੍ਰਿਮੰਤਰ
6. ਕਰਮ ਦਾ ਸਿਧਾਂਤ
7. ਪ੍ਰਤੀਕ੍ਰਮਣ (ਸੰਖੇਪ ਗ੍ਰੰਥ)
8. ਹੋਇਆ ਸੋ ਨਿਆਂ
9. ਭੁਗਤੇ ਉਸੇ ਦੀ ਭੁੱਲ
10. ਅੰਤਹਕਰਣ ਦਾ ਸਰੂਪ
11. ਮੈਂ ਕੌਣ ਹਾਂ ?
12. ਮਾਨਵ ਧਰਮ
13. ਟਕਰਾਵ ਟਾਲੋ
14. ਚਿੰਤਾ
15. ਸੇਵਾ-ਪਰਉਪਕਾਰ
16. ਪਾਪ-ਪੁੰਨ
17. ਪੈਸਿਆਂ ਦਾ ਵਿਹਾਰ (ਸੰਖੇਪ ਗ੍ਰੰਥ)
18. ਜਗਤ ਕਰਤਾ ਕੌਣ ?
19. ਕਰੋਧ
20. ਐਡਜਸਟ ਐਵਰੀਵੇਅਰ

## दादा भगवान फाउन्डेशन के द्वारा प्रकाशित हिन्दी पुस्तकें

1. ज्ञानी पुरुष की पहचान
2. सर्व दुःखों से मुक्ति
3. आत्मबोध
4. दादा भगवान कौन ?
5. चमत्कार
6. प्रेम
7. समझ से प्राप्त ब्रह्मचर्य (सं, पू, उ)
8. निजदोष दर्शन से... निर्दोष
9. पति-पत्नी का दिव्य व्यवहार (सं)
10. क्लेश रहित जीवन
11. गुरु-शिष्य
12. अहिंसा
13. सत्य-असत्य के रहस्य
14. वर्तमान तीर्थंकर श्री सीमंधर स्वामी
15. माता-पिता और बच्चों का व्यवहार
16. वाणी, व्यवहार में... (सं)
17. कर्म का विज्ञान
18. सहजता
19. आप्तवाणी-1
20. आप्तवाणी-2
21. आप्तवाणी-3
22. आप्तवाणी-4
23. आप्तवाणी-5
24. आप्तवाणी-6
25. आप्तवाणी-7
26. आप्तवाणी-8
27. आप्तवाणी-9
28. आप्तवाणी-13 (पू, उ)
29. आप्तवाणी-14 (भाग-1, भाग-2)
30. ज्ञानी पुरुष (भाग-1)

**( सं - संक्षिप्त, ग्रं - ग्रंथ, पू - पूर्वार्ध, उ - उत्तरार्ध )**

- दादा भगवान फाउन्डेशन के द्वारा गुजराती भाषा में भी कई पुस्तकें प्रकाशित हुई हैं। वेबसाइट www.dadabhagwan.org पर से भी आप ये पुस्तकें प्राप्त कर सकते हैं।
- दादा भगवान फाउन्डेशन के द्वारा हर महीने हिन्दी, गुजराती तथा अंग्रेज़ी भाषा में ''दादावाणी'' मैगज़ीन प्रकाशित होती हैं।

# ਸੰਪਰਕ ਸੂਤਰ

## ਦਾਦਾ ਭਗਵਾਨ ਪਰਿਵਾਰ

**ਅਡਾਲਜ** : **ਤ੍ਰਿਮੰਦਰ**, ਸੀਮੰਧਰ ਸਿਟੀ, ਅਹਿਮਦਾਬਾਦ-ਕਲੋਲ ਹਾਈਵੇ,
ਪੋਸਟ : ਅਡਾਲਜ, ਜ਼ਿਲ੍ਹਾ - ਗਾਂਧੀਨਗਰ,
ਗੁਜਰਾਤ - 382421
**ਫੋਨ** : 9328661166, 9328661177
E-mail : info@dadabhagwan.org

**ਮੁੰਬਈ** : ਤ੍ਰਿਮੰਦਰ, ਰਿਸ਼ੀਵਨ, ਕਾਜੁਪਾਡਾ, ਬੋਰੀਵਲੀ (E)
ਫੋਨ : 9323528901

| | | | |
|---|---|---|---|
| **ਦਿੱਲੀ** | : 9810098564 | **ਬੰਗਲੁਰੂ** | : 9590979099 |
| **ਕੋਲਕਾਤਾ** | : 9830080820 | **ਹੈਦਰਾਬਾਦ** | : 9885058771 |
| **ਚੇਨੱਈ** | : 7200740000 | **ਪੁਣੇ** | : 7218473468 |
| **ਜੈਪੁਰ** | : 8890357990 | **ਜਲੰਧਰ** | : 9814063043 |
| **ਭੋਪਾਲ** | : 6354602399 | **ਚੰਡੀਗੜ੍ਹ** | : 9780732237 |
| **ਇੰਦੌਰ** | : 6354602400 | **ਕਾਨਪੁਰ** | : 9452525981 |
| **ਰਾਏਪੁਰ** | : 9329644433 | **ਸਾਂਗਲੀ** | : 9423870798 |
| **ਪਟਨਾ** | : 7352723132 | **ਭੁਵਨੇਸ਼ਵਰ** | : 8763073111 |
| **ਅਮਰਾਵਤੀ** | : 9422915064 | **ਵਾਰਾਣਸੀ** | : 9795228541 |

**U.S.A.** : **DBVI Tel. :** +1 877-505-DADA (3232),
**Email :** info@us.dadabhagwan.org
**U.K.** : +44 330-111-DADA (3232)
**Kenya** : +254 722 722 063
**UAE** : +971 557316937
**Dubai** : +971 501364530
**Australia** : +61 421127947
**New Zealand** : +64 21 0376434
**Singapore** : +65 81129229

**www.dadabhagwan.org**

**ਸੰਪੂਰਨ ਅਹਿੰਸਾ,**
**ਉੱਥੇ ਪ੍ਰਗਟੇ ਕੇਵਲਗਿਆਨ**

ਜਗਤ ਬਿਨਾਂ ਹਿੰਸਾ ਦਾ ਹੈ ਹੀ ਨਹੀਂ। ਜਦੋਂ ਤੁਸੀਂ ਖੁਦ ਹੀ ਅਹਿੰਸਾ ਵਾਲੇ ਹੋ ਜਾਵੋਗੇ ਤਾਂ ਜਗਤ ਅਹਿੰਸਾ ਵਾਲਾ ਹੋਵੇਗਾ ਅਤੇ ਅਹਿੰਸਾ ਦੇ ਸਮਰਾਜ ਤੋਂ ਬਿਨਾਂ ਕਦੇ ਵੀ ਕੇਵਲਗਿਆਨ ਨਹੀਂ ਹੁੰਦਾ ਹੈ, ਜੋ ਜਾਗ੍ਰਿਤੀ ਹੈ ਉਹ ਪੂਰੀ ਆਵੇਗੀ ਨਹੀਂ। ਹਿੰਸਾ ਨਾਮਮਾਤਰ ਦੀ ਵੀ ਨਹੀਂ ਹੋਣੀ ਚਾਹੀਦੀ। ਜੀਵ ਮਾਤਰ ਵਿੱਚ ਪਰਮਾਤਮਾ ਹੀ ਹੈ। ਕਿਸਦੀ ਹਿੰਸਾ ਕਰੋਗੇ ? ਕਿਸਨੂੰ ਦੁੱਖ ਦੇਵੋਗੇ ?

—ਦਾਦਾਸ਼੍ਰੀ

ISBN 978-93-91375-11-9
Printed in India
Price ₹40